# *ਅਗਲਾ ਪਿਛਲਾ ਜਨਮ*

ਸੰਪਾਦਕ : ਹੇਮ ਰਾਜ ਸਟੈਨੋ






ਮੁੱਲ : 15 ਰੁਪਏ

ਪ੍ਰਕਾਸ਼ਕ : ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)

ਤਰਕਸ਼ੀਲ ਭਵਨ, ਤਰਕਸ਼ੀਲ ਚੌਂਕ, ਬਰਨਾਲਾ

ਛਾਪਕ : ਅੱਪੂ ਆਰਟ ਪ੍ਰੈੱਸ, ਸ਼ਾਹਕੋਟ

ਫੋਨ : 01821-261338

# ਪੁਨਰ-ਜਨਮ ... ਇੱਕ ਝੂਠ

ਤਰਕਸ਼ੀਲ ਸੁਸਾਇਟੀ ਪੰਜਾਬ, ਲਗਾਤਾਰ ਲੋਕਾਂ ਦੀ ਸੋਚ ਨੂੰ ਵਿਗਿਆਨਕ ਬਣਾਉਣ ਲਈ ਯਤਨਸ਼ੀਲ ਹੈ। ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ, ਮਨੋਰੋਗਾਂ, ਭੂਤਾਂ-ਪ੍ਰੇਤਾਂ, ਜੋਤਿਸ਼, ਸਮੋਹਣ ਨੀਂਦ, ਧਰਮਾਂ ਦੀ ਅਸਲੀਅਤ, ਪਦਾਰਥਵਾਦੀ ਸੱਚ, ਪੁਨਰ-ਜਨਮ ਆਦਿ ਬਾਰੇ ਸੁਸਾਇਟੀ ਦੀਆਂ ਪ੍ਰਕਾਸ਼ਨਾਵਾਂ ਇਸ ਦਿਸ਼ਾ ਵਿੱਚ ਅਹਿਮ ਯੋਗਦਾਨ ਪਾ ਰਹੀਆਂ ਹਨ ਅਤੇ ਇਹਨਾਂ ਪੁਸਤਕਾਂ ਦੀਆਂ ਕਈ ਕਈ ਛਾਪਾਂ ਹੱਥੋ-ਹੱਥ ਵਿਕ ਜਾਣਾ ਇਸ ਗੱਲ ਦਾ ਸੰਕੇਤ ਹੈ ਕਿ ਲੋਕ ਇਨ੍ਹਾਂ ਵਿਸ਼ਿਆਂ ਬਾਰੇ ਵਿਗਿਆਨਕ ਦ੍ਰਿਸ਼ਟੀਕੋਣ ਜਾਨਣ ਲਈ ਉਤਸੁਕ ਹਨ।

ਪੁਨਰ-ਜਨਮ ਬਾਰੇ ਸਮਾਜ ਵਿੱਚ ਕੁੱਝ ਸ਼ਰਾਰਤੀ, ਲਾਲਚੀ ਲੋਕਾਂ ਵੱਲੋਂ ਫੈਲਾਏ ਜਾ ਰਹੇ ਕੂੜ-ਪ੍ਰਚਾਰ ਨੂੰ ਰੱਦ ਕਰਕੇ ਇਸ ਵਿਸ਼ੇ ਤੇ ਤਰਕ-ਯੁਕਤ ਸਪੱਸ਼ਟਤਾ ਪ੍ਰਦਾਨ ਕਰਨ ਲਈ ਸੁਸਾਇਟੀ ਦੇ ਸੂਬਾ ਆਗੂ, ਚਿੰਤਕ ਸ਼੍ਰੀ ਹੇਮ ਰਾਜ ਸਟੈਨੋ ਵੱਲੋਂ ਸੁਸਾਇਟੀ ਵੱਲੋਂ ਪੁਨਰ-ਜਨਮ ਸਬੰਧੀ ਆਪਣੇ ਹੱਥ ਵਿੱਚ ਲਏ ਅਹਿਮ ਕੇਸਾਂ ਦੀਆਂ ਖੋਜ਼-ਰਿਪੋਰਟਾਂ ਅਤੇ ਸ਼੍ਰੀ ਸਨਲ ਐਡਮਾਰਕੂ ਦੇ ਪੰਜਾਬੀ ਵਿੱਚ ਅਨੁਵਾਦਤ ਲੇਖ 'ਪੁਨਰ-ਜਨਮ ਇੱਕ ਬੇਹੂਦਾ ਵਹਿਮ' ਨੂੰ ਇਕੱਤਰ ਕਰਕੇ ਪੁਸਤਕ 'ਅਗਲਾ ਪਿਛਲਾ ਜਨਮ' ਸੰਪਾਦਿਤ ਕੀਤੀ ਗਈ ਸੀ। ਇਸ ਪੁਸਤਕ ਦੀ ਇਹ ਛਾਪ ਬਹੁਤ ਛੇਤੀ ਸਮਾਪਤ ਹੋ ਗਈ। ਇਸ ਪੁਸਤਕ ਦੀ ਜ਼ੋਰਦਾਰ ਮੰਗ ਨੂੰ ਧਿਆਨ ਵਿੱਚ ਰੱਖਦਿਆਂ ਅਸੀਂ ਇਸਦੀ ਦੂਸਰੀ ਛਾਪ ਪ੍ਰਕਾਸ਼ਿਤ ਕਰ ਰਹੇ ਹਾਂ। 30 ਦਿਸੰਬਰ 2007 ਨੂੰ ਪ੍ਰੋ. ਤਰਲੋਚਨ ਸਿੰਘ ਮਹਾਜਨ ਦਾ ਪੰਜਾਬੀ ਟ੍ਰਿਬਿਊਨ ਵਿੱਚ ਛਪਿਆ ਲੇਖ 'ਪੁਨਰ-ਜਨਮ ਇੱਕ ਵਿਗਿਆਨਕ ਸੱਚਾਈ', ਅਸਲ ਵਿੱਚ ਪੁਨਰ-ਜਨਮ ਸਬੰਧੀ ਗੈਰ-ਵਿਗਿਆਨਕ ਜਾਣਕਾਰੀ ਨੂੰ ਸੁਣੀਆਂ-ਸੁਣਾਈਆਂ ਗੱਲਾਂ 'ਤੇ ਅਧਾਰਿਤ ਪੜਚੋਲ ਲਾ ਕੇ ਮੁਫ਼ਤ ਦੀ ਪ੍ਰਸਿੱਧੀ ਖੱਟਣ ਦਾ ਯਤਨ ਹੋਣ ਦੇ ਨਾਲ-ਨਾਲ ਸਮਾਜ ਨੂੰ ਗਲਤ ਸੇਧ ਦੇਣ ਦੀ ਇੱਕ ਮਾਰੂ ਕੋਸ਼ਿਸ਼ ਵੀ ਸੀ। ਤਰਕਸ਼ੀਲ ਸੁਸਾਇਟੀ ਪੰਜਾਬ ਨੇ ਇਸ ਦਾ ਗੰਭੀਰ ਨੋਟਿਸ ਲਿਆ ਅਤੇ ਪ੍ਰੋ. ਮਹਾਜਨ ਦੀਆਂ ਨਿਰ-ਆਧਾਰ ਦਲੀਲਾਂ ਨੂੰ ਝੂਠਲਾਉਂਦਾ ਸ਼੍ਰੀ ਹੇਮ ਰਾਜ ਸਟੈਨੋ ਵੱਲੋਂ ਲਿਖਿਆ ਲੇਖ 'ਪੁਨਰ-ਜਨਮ ਇੱਕ ਮਿੱਥ' **ਤਰਕਸ਼ੀਲ** ਮੈਗਜ਼ੀਨ ਵਿੱਚ ਪ੍ਰਕਸ਼ਿਤ ਕੀਤਾ। ਪੁਸਤਕ 'ਅਗਲਾ-ਪਿਛਲਾ ਜਨਮ' ਦੀ ਇਸ ਨਵੀਂ ਛਾਪ ਵਿੱਚ ਇਹ ਲੇਖ ਅਤੇ ਸ਼੍ਰੀ ਸਟੈਨੋ ਵੱਲੋਂ ਲਿਖਿਆ ਇੱਕ ਹੋਰ ਲੇਖ 'ਪੁਨਰ-ਜਨਮ ਦਾ ਫਰਾਡ' ਵੀ ਸ਼ਾਮਿਲ ਕੀਤਾ ਜਾ ਰਿਹਾ ਹੈ ਤਾਂ ਜੋ ਪੁਨਰ-ਜਨਮ ਦੇ ਵਿਸ਼ੇ 'ਤੇ ਇਹ ਪੁਸਤਕ ਦਸਤਾਵੇਜ਼ੀ, ਪ੍ਰਮਾਣਿਕ ਪੁਸਤਕ ਬਣ ਸਕੇ।

ਪੁਸਤਕ ਵਿੱਚ ਪ੍ਰਕਾਸ਼ਤ ਸਮੱਗਰੀ ਸਬੰਧੀ ਆਏ ਸੁਝਾਵਾਂ, ਆਲੋਚਨਾਵਾਂ ਦਾ ਸਵਾਗਤ ਕੀਤਾ ਜਾਵੇਗਾ।

20-1-2011 **ਬਲਵੀਰ ਚੰਦ ਲੌਂਗੋਵਾਲ**

# ਮੁੱਖ-ਬੰਦ

ਅਸੀਂ ਆਮ ਤੌਰ 'ਤੇ ਹੀ ਪੁਨਰ-ਜਨਮ ਦੀਆਂ ਕਹਾਣੀਆਂ ਅਖਬਾਰਾਂ ਵਿੱਚ ਵੀ ਪੜ੍ਹਦੇ ਰਹਿੰਦੇ ਹਾਂ ਤੇ ਵੈਸੇ ਵੀ ਸੁਣਦੇ ਰਹਿੰਦੇ ਹਾਂ। ਇਹਨਾਂ ਪੁਨਰ-ਜਨਮ ਵਾਲੀਆਂ ਕਹਾਣੀਆਂ ਵਿੱਚ ਇਹ ਪ੍ਰਚਾਰ ਕੀਤਾ ਗਿਆ ਹੁੰਦਾ ਹੈ ਕਿ ਫਲਾਣੇ ਜਗ੍ਹਾ ਫਲਾਣੇ ਵਿਅਕਤੀ ਦੇ ਘਰੇ ਇੱਕ ਅਜਿਹਾ ਬੱਚਾ ਹੈ ਜੋ ਆਪਣੇ ***ਪਿਛਲੇ ਜਨਮ ਦਾ ਸਾਰਾ ਹਾਲ ਦਸਦਾ ਹੈ।*** ਲੋਕ ਉਸਨੂੰ ਪੂਜਣ ਲੱਗ ਜਾਂਦੇ ਹਨ।

ਪੁਨਰ-ਜਨਮ ਵਾਲਾ ਵਿਸ਼ਵਾਸ਼ ਇਸ ਆਧਾਰ 'ਤੇ ਟਿਕਿਆ ਹੋਇਆ ਹੈ ਕਿ ਹਰੇਕ ਇਨਸਾਨ ਦੇ ਅੰਦਰ ਇੱਕ ਆਤਮਾ ਹੁੰਦੀ ਹੈ। ਮੌਤ ਹੋਣ 'ਤੇ ਉਹ ਉਸ ਵਿੱਚੋਂ ਨਿਕਲ ਕੇ ਕਿਸੇ ਹੋਰ ਮਾਂ ਦੇ ਗਰਭ ਵਿੱਚ ਪਲ ਰਹੇ ਬੱਚੇ ਵਿੱਚ ਪ੍ਰਵੇਸ਼ ਕਰ ਜਾਂਦੀ ਹੈ।

ਇੱਥੇ ਕੁੱਝ ਸਵਾਲ ਪੈਦਾ ਹੁੰਦੇ ਹਨ। ਜਦੋਂ ਆਤਮਾ ਬਾਹਰੋਂ ਆ ਕੇ ਮਾਂ ਦੇ ਗਰਭ ਵਿੱਚ ਪਲ ਰਹੇ ਬੱਚੇ ਅੰਦਰ ਪ੍ਰਵੇਸ਼ ਕਰ ਜਾਂਦੀ ਹੈ ਤਾਂ ਬੱਚਾ ਮਾਂ ਦੇ ਪੇਟ ਅੰਦਰ ਹੀ ਕਿਉਂ ਨਹੀਂ ਬੋਲਣ ਲੱਗ ਪੈਂਦਾ ? ਅਤੇ ਜੇਕਰ ਜਨਮ ਲੈਣ ਤੋਂ ਬਾਅਦ ਪ੍ਰਵੇਸ਼ ਕਰਦੀ ਹੈ ਤਾਂ ਉਸ ਤੋਂ ਪਹਿਲਾਂ ਇਹ ਬੱਚੇ ਵਿੱਚ ਕਿਹੜੀ ਹੋਰ ਆਤਮਾ ਹੁੰਦੀ ਹੈ ਕਿਉਂਕਿ ਇਹ ਇੱਕ ਜਿਉਂਦਾ ਜੀਵ ਤਾਂ ਹੁੰਦਾ ਹੀ ਹੈ ? ਜੇਕਰ ਆਤਮਾ ਦੇ ਆਪਣੇ ਪਹਿਲੇ ਜਨਮ ਦੇ ਹਰ ਕੰਮ ਅਤੇ ਰਿਸ਼ਤੇ ਯਾਦ ਰਹਿੰਦੇ ਹਨ ਤਾਂ ਹਰ ਇੱਕ ਜਨਮ ਲੈਣ ਵਾਲਾ ਬੱਚਾ ਆਪਣੇ ਪਹਿਲੇ ਜਨਮ ਵਾਲੇ ਸਾਰੇ ਕੰਮ ਜਨਮ ਲੈਣ ਸਮੇਂ ਤੋਂ ਹੀ ਕਿਉਂ ਨਹੀਂ ਕਰਨ ਲੱਗ ਪੈਂਦਾ ? ਉਸਦੇ ਪਹਿਲੇ ਜਨਮ ਵਾਲੇ ਰਿਸ਼ਤੇ ਹੀ ਕਿਉਂ ਯਾਦ ਰਹਿੰਦੇ ਹਨ, ਕੰਮ ਕਿਉਂ ਨਹੀਂ ਯਾਦ ਰਹਿੰਦੇ ? ਇਸ ਤੋਂ ਅੱਗੇ ਕਿਉਂਕਿ ਉਸਦੇ ਪਹਿਲੇ ਜਨਮ ਵਾਲੀ ਆਤਮਾ ਵੀ ਤਾਂ ਉਸ ਤੋਂ ਪਹਿਲੇ ਜਨਮ ਵਾਲੀ ਜੂਨੀ ਵਾਲੀ ਆਤਮਾ ਵਿੱਚੋਂ ਆਈ ਹੋਵੇਗੀ, ਤੇ ਇਸ ਤਰ੍ਹਾਂ ਫਿਰ ਉਸ ਦੇ ਉਸ ਦੀਆਂ ਪਹਿਲਾਂ ਵਾਲੀਆਂ ਸਾਰੀਆਂ ਜੂਨੀਆਂ ਅਤੇ ਪੀੜ੍ਹੀਆਂ ਦੇ ਸਾਰੇ ਰਿਸ਼ਤੇ ਅਤੇ ਕੰਮ ਕਿਉਂ ਨਹੀਂ ਯਾਦ ਰਹਿੰਦੇ ? ਵਗੈਰਾ ਵਗੈਰਾ। ਆਤਮਾ ਦੀ ਹੋਂਦ ਅਤੇ ਉਸਦੇ ਦੂਸਰੇ ਵਿਅਕਤੀ ਵਿੱਚ ਪ੍ਰਵੇਸ਼ ਕਰਨ ਦਾ ਪ੍ਰਚਾਰ ਕਰਨ ਵਾਲਿਆਂ ਕੋਲ ਇਨ੍ਹਾਂ ਸਵਾਲਾਂ ਦਾ ਕੋਈ ਜਵਾਬ ਨਹੀਂ ਹੈ।

ਤਰਕਸ਼ੀਲ ਸੁਸਾਇਟੀ ਕਿਸੇ ਆਤਮਾ ਦੀ ਹੋਂਦ ਅਤੇ ਪੁਨਰ-ਜਨਮ ਨੂੰ ਰੱਦ ਕਰਦੀ ਹੈ। ਇਸ ਲਈ ਸਾਡੀ ਸੁਸਾਇਟੀ ਨੇ ਪੁਨਰ-ਜਨਮ ਬਾਰੇ ਅਖਬਾਰਾਂ ਵਿੱਚ ਜਾਂ ਵੈਸੇ ਫੈਲਾਈਆਂ ਖਬਰਾਂ ਦਾ ਗੰਭੀਰ ਨੋਟਿਸ ਲਿਆ ਅਤੇ ਇਨ੍ਹਾਂ ਨੂੰ ਪੜਤਾਲ ਅਧੀਨ ਲਿਆਂਦਾ ਤਾਂ ਇਹ ਸਾਰੀਆਂ ਕਹਾਣੀਆਂ ਕੋਰਾ ਝੂਠ ਨਿਕਲੀਆਂ। ਇਸ ਕਿਤਾਬ ਵਿੱਚ ਬਿਆਨ

ਕੀਤੀਆਂ ਗਈਆਂ ਸਾਰੀਆਂ ਦੀਆਂ ਸਾਰੀਆਂ ਕਹਾਣੀਆਂ ਨੂੰ ਜਦੋਂ ਪੜਤਾਲਿਆ ਗਿਆ ਤਾਂ ਇਹ ਕਿਸੇ ਨਾ ਕਿਸੇ ਮਨੁੱਖ ਵੱਲੋਂ ਅਪਣੇ ਕਿਸੇ ਨਾ ਕਿਸੇ ਨਿੱਜੀ ਮਕਸਦ ਦੀ ਪੂਰਤੀ ਲਈ ਘੜੀਆਂ ਅਤੇ ਫੈਲਾਈਆਂ ਗਈਆਂ ਸਾਬਤ ਹੋਈਆਂ। ਇਸ ਕਿਤਾਬ ਵਿੱਚ ਬਿਆਨੀਆਂ ਸਾਰੀਆਂ ਰਿਪੋਰਟਾਂ ਦੀ ਕਹਾਣੀ ਸਾਡੀ ਸੁਸਾਇਟੀ ਦੁਆਰਾ ਕੀਤੀ ਪੜਤਾਲ 'ਤੇ ਆਧਾਰਤ ਹਨ। ਇਨ੍ਹਾਂ ਪੜਤਾਲੀਆ ਰਿਪੋਰਟਾਂ ਦੇ ਤੱਥ ਅਤੇ ਸਿੱਟੇ ਵੀ ਇੱਕ ਠੋਸ ਸਚਾਈ ਹਨ। ਇਨ੍ਹਾਂ ਸਾਰੀਆਂ ਕਹਾਣੀਆਂ ਨੂੰ ਪੜ੍ਹਨ ਤੋਂ ਬਾਅਦ ਪਾਠਕ ਜਾਣ ਜਾਵੇਗਾ ਕਿ ਪੁਨਰ-ਜਨਮ ਵਾਲੇ ਵਿਸ਼ਵਾਸ਼ ਵਿੱਚ ਕੋਈ ਦਮ ਨਹੀਂ ਹੈ।

ਇਸ ਤੋਂ ਇਲਾਵਾ ਅਖੀਰ ਵਿੱਚ ਪੁਨਰ-ਜਨਮ ਸਬੰਧੀ ਹੀ ਇੱਕ ਲੇਖ ਵੀ ਸ਼ਾਮਿਲ ਕੀਤਾ ਗਿਆ ਹੈ ਜੋ ਕਿ ਬਹੁਤ ਹੀ ਦਲੀਲ ਭਰਪੂਰ ਹੈ ਅਤੇ ਇਹ ਸਾਬਤ ਕਰਦਾ ਹੈ ਕਿ ***ਪੁਨਰ-ਜਨਮ ਇੱਕ ਬੇਹੂਦਾ ਵਹਿਮ ਤੋਂ ਸਿਵਾ ਕੁੱਝ ਵੀ ਨਹੀਂ ਹੈ।***

ਅਸੀਂ ਸਾਡੇ ਸਾਰੇ ਭੋਲੇ-ਭਾਲੇ ਲੋਕਾਂ ਨੂੰ ਇਸ ਕਿਤਾਬ ਰਾਹੀਂ ਇਹ ਸੁਨੇਹਾ ਪਹੁੰਚਾਉਣ ਦੀ ਕੋਸ਼ਿਸ਼ ਕਰ ਰਹੇ ਹਾਂ ਕਿ ਉਹ ਅਜਿਹੇ ਅਤੇ ਹੋਰ ਹਰ ਕਿਸਮ ਦੇ ਅੰਧ-ਵਿਸ਼ਵਾਸਾਂ ਦੀ ਹਨੇਰੀ ਖੱਡ ਵਿੱਚੋਂ ਆਪਣੀਆਂ ਸਮੱਸਿਆਵਾਂ ਦਾ ਹੱਲ ਤਲਾਸ਼ਣ ਦੀ ਥਾਂ ਵਿਗਿਆਨਕ ਨਜ਼ਰੀਆ ਅਪਣਾਉਂਦਿਆਂ ਆਪਣੀ ਸਰੀਰਕ, ਮਾਨਸਿਕ ਅਤੇ ਆਰਥਿਕ ਲੁੱਟ ਕਰਾਉਣ ਤੋਂ ਬਚਣ ਅਤੇ ਆਪਣੀ ਹੋਣੀ ਦੇ ਆਪ ਮਾਲਕ ਬਣਨ ਵੱਲ ਵਧਣ।

ਇਹ ਕਿਤਾਬ ਇਸ ਮਕਸਦ ਵਿੱਚ ਕਿੰਨੀ ਕੁ ਸਫਲਤਾ ਹਾਸਲ ਕਰਦੀ ਹੈ, ਇਹ ਗੱਲ ਤਾਂ ਪਾਠਕ ਹੀ ਦੱਸ ਸਕਣਗੇ।

***ਹੇਮ ਰਾਜ ਸਟੈਨੋ***

# ਪੁਨਰ-ਜਨਮ ਦਾ ਫਰਾਡ

*...ਹੇਮ ਰਾਜ ਸਟੈਨੋ*

ਪੁਨਰ–ਜਨਮ ਦਾ ਆਧਾਰ ਇਹ ਬਣਾਇਆ ਜਾਂਦਾ ਹੈ ਕਿ ਜਦੋਂ ਕਿਸੇ ਇਨਸਾਨ ਦੀ ਮੌਤ ਹੋ ਜਾਂਦੀ ਹੈ ਤਾਂ ਇਸ ਵਿੱਚੋਂ ਆਤਮਾ ਨਿਕਲ ਕੇ ਕਿਸੇ ਪੈਦਾ ਹੋਣ ਵਾਲੇ ਬੱਚੇ ਦੇ ਸਰੀਰ ਵਿੱਚ ਪ੍ਰਵੇਸ਼ ਕਰ ਜਾਂਦੀ ਹੈ। ਇਸ ਤਰ੍ਹਾਂ ਇਹ ਉਸ ਆਤਮਾ ਦਾ ਦੁਬਾਰਾ ਭਾਵ ਪੁਨਰ –ਜਨਮ ਹੁੰਦਾ ਹੈ। ਈਸਾਈ, ਇਸਲਾਮ, ਬੋਧੀ, ਜੈਨੀ, ਆਦਿ ਧਰਮ ਪੁਨਰ–ਜਨਮ ਨੂੰ ਨਹੀਂ ਮੰਨਦੇ ਸਿਰਫ ਹਿੰਦੂ ਅਤੇ ਸਿੱਖ ਧਰਮ ਦਾ ਹੀ ਪੁਨਰ–ਜਨਮ ਵਿੱਚ ਵਿਸ਼ਵਾਸ ਹੈ। ਆਤਮਾ ਨੂੰ ਮੰਨਣ ਵਾਲੇ ਇਹ ਵੀ ਕਹਿੰਦੇ ਹਨ ਕਿ ਮਨੁੱਖ ਦਾ ਅੱਡ ਤੋਂ ਕੋਈ ਵਜੂਦ ਨਹੀਂ, ਇਹ ਤਾਂ ਪਰਮਾਤਮਾ ਦਾ ਹੀ ਅੰਸ਼ ਹੈ। ਪਰਮਾਤਮਾ (ਪਰਮ+ਆਤਮਾ) ਦਾ ਅੰਸ਼ ਹਰ ਮਨੁੱਖ ਦੇ ਅੰਦਰ ਹੈ। ਇਹ ਆਤਮਾ, ਪਰਮਾਤਮਾ ਦੇ ਅੰਸ਼ ਵਜੋਂ ਮਨੁੱਖ ਵਿੱਚ ਆ ਜਾਣ ਕਰਕੇ ਹੈ। ਤਾਂਹੀਓ, ਉਹ ਮਨੁੱਖ ਦੇ ਮਰਨ ਉਪਰੰਤ ਵੀ ਇਸ (ਆਤਮਾ) ਦੇ ਹੋਂਦ ’ਚ ਰਹਿਣ ਨੂੰ ਮੰਨਦੇ ਹਨ। ਇਸੇ ਲਈ ਉਹ ਮਨੁੱਖ ਦੇ ਮਰਨ ਉਪਰੰਤ ਵੀ ਉਸਦੀ ਰੂਹ ਨੂੰ ‘ਓਸਦੇ’ ਚਰਨਾਂ ’ਚ ਨਿਵਾਸ ਬਖਸ਼ਣ ਦੀ ਅਰਦਾਸ ਕਰਦੇ ਹਨ। ਇਸੇ ਤਰ੍ਹਾਂ ਦਾ ਵਿਸ਼ਵਾਸ ਕਰਨ ਵਾਲੇ ਸਧਾਰਣ ਲੋਕ ਇਸ ਤੋਂ ਵੀ ਅੱਗੇ ਵਧਦੇ ਹੋਏ ਮਨੁੱਖ ਦੇ ਮਰਨ ਉਪਰੰਤ ਉਸ ਦੀ ਗਤੀ ਨਾ ਹੋਣ ਕਰਕੇ ਆਤਮਾ ਦੇ ਭਟਕਣ, ਉਸਦੀ ਰੂਹ (ਆਤਮਾ) ਕਿਸੇ ਹੋਰ ਵਿੱਚ ਆਉਣ ਅਤੇ ਉਸੇ ਆਤਮਾ ਦੇ ਕਿਸੇ ਹੋਰ ਸਰੀਰ ਵਿੱਚ ਦਾਖਲ ਹੋ ਕੇ ਪੁਨਰ–ਜਨਮ ਹੋਣ ਵਰਗੇ ਵਹਿਮਾਂ–ਭਰਮਾਂ ਸ਼ਿਕਾਰ ਹੋ ਜਾਂਦੇ ਹਨ। ਮੁਕਦੀ ਗੱਲ, ਪੁਨਰ–ਜਨਮ ਦਾ ਆਧਾਰ ਆਤਮਾ ਹੀ ਬਣਦੀ ਹੈ। ਇਸ ਲਈ ਇਹ ਵਿਚਾਰਿਆ ਜਾਣਾ ਜਰੂਰੀ ਹੈ ਕਿ ਸੱਚਮੁੱਚ ਹੀ ਆਤਮਾ ਦੀ ਕੋਈ ਹੋਂਦ ਹੈ। ਜੇਕਰ ਇਸਦੀ ਹੋਂਦ ਹੀ ਸਾਬਤ ਨਹੀਂ ਹੁੰਦੀ ਤਾਂ ਪੁਨਰ–ਜਨਮ ਆਪਣੇ ਆਪ ਹੀ ਰੱਦ ਹੋ ਜਾਂਦਾ ਹੈ। ਅਸੀਂ ਇਸ ਦਾ ਵਿਸ਼ਲੇਸ਼ਣ ਕਰਕੇ ਇਸ ਬਾਰੇ ਆਪਣੀ ਸਮਝ ਪੇਸ਼ ਕਰ ਰਹੇ ਹਾਂ।

**ਆਤਮਾ ਦੀ ਹੋਂਦ -ਸਰੀਰਕ ਪੱਖ:**

ਸਰੀਰ ਦੇ ਨੱਕ, ਕੰਨ, ਦੰਦ, ਅੱਖਾਂ, ਲੱਤਾਂ ਅਤੇ ਬਾਹਾਂ ਆਦਿ, ਅਜਿਹੇ ਅੰਗ ਹਨ ਜੇਕਰ ਇਹ ਨਕਾਰਾ ਵੀ ਹੋਣ ਜਾਂ ਕੱਟੇ ਵੀ ਜਾਣ ਤਾਂ ਵੀ ਸਰੀਰ ਜੀਵਤ ਰਹਿੰਦਾ ਹੈ। ਇਸ ਲਈ ਇਹ ਆਤਮਾ ਸਾਰੇ ਸਰੀਰ ਵਿੱਚ ਤਾਂ ਹੋ ਨਹੀਂ ਸਕਦੀ। ਕਿਉਂਕਿ ਜੇ ਇਹ ਸਮੁੱਚੇ ਸਰੀਰ ਵਿੱਚ ਹੋਵੇਗੀ ਤਾਂ ਸਰੀਰ ਦੇ ਇਨ੍ਹਾਂ ਅੰਗਾਂ ਦੇ ਕੱਟੇ ਜਾਣ ’ਤੇ ਆਤਮਾ ਵੀ ਕੱਟੀ ਜਾਵੇਗੀ ਅਤੇ ਉਸ ਦੇ ਕਈ ਹਿੱਸੇ ਹੋ ਜਾਣਗੇ ਭਾਵ ਕਿੰਨੀਆਂ ਹੀ ਆਤਮਾਵਾਂ ਬਣ

ਜਾਣਗੀਆਂ। ਪਰ ਆਤਮਾ ਨੂੰ ਮੰਨਣ ਵਾਲਿਆਂ ਦਾ ਇਹ ਕਹਿਣਾ ਹੈ ਕਿ ਇਹ ਅਕੱਟ ਹੈ ਭਾਵ ਕੱਟੀ ਨਹੀਂ ਜਾ ਸਕਦੀ। ਇਸ ਲਈ ਇਹ ਸਾਬਤ ਹੋ ਜਾਂਦਾ ਹੈ ਕਿ ਸਾਰੇ ਸਰੀਰ ਵਿੱਚ ਆਤਮਾ ਨਹੀਂ ਹੁੰਦੀ।

ਸਰੀਰ ਦੇ ਕੁੱਝ ਹਿੱਸੇ ਅਜਿਹੇ ਅਤਿ-ਅਹਿਮ ਅੰਗ ਹਨ ਜਿਵੇਂ ਦਿਲ, ਗੁਰਦੇ, ਦਿਮਾਗ ਆਦਿ, ਜਿੰਨ੍ਹਾਂ ਵਿੱਚੋਂ ਕਿਸੇ ਇਕ ਦੇ ਖਤਮ ਹੋ ਜਾਣ ’ਤੇ ਸਰੀਰ ਜੀਵਤ ਨਹੀਂ ਰਹਿੰਦਾ। ਇਸ ਲਈ ਇਨ੍ਹਾਂ ਅੰਗਾਂ ਵਿੱਚ ਹੀ ਆਤਮਾ ਹੋ ਸਕਦੀ ਹੈ (ਜੇ ਅਸੀਂ ਮੰਨ ਕੇ ਵੀ ਤੁਰੀਏ, ਭਾਵੇਂ ਅਸੀਂ ਮੰਨਦੇ ਨਹੀਂ)। ਪਰ ਇਨ੍ਹਾਂ ਵਿੱਚੋਂ ਕਿਹੜੇ ਅੰਗ ਵਿੱਚ ਹੈ ? ਕਿਉਂਕਿ ਅੱਜ ਕੱਲ੍ਹ ਦੀ ਡਾਕਟਰੀ ਵਿਗਿਆਨ ਨੇ ਸੂਰ ਦਾ ਦਿਲ ਮਨੁੱਖ ਦੇ ਦਿਲ ਦੀ ਜਗ੍ਹਾ ਲਗਾਕੇ ਮਨੁੱਖ ਨੂੰ ਜੀਵਤ ਰੱਖ ਕੇ ਦਿਖਾਇਆ ਹੈ, ਤਾਂ ਕੀ ਉਸ ਸੂਰ ਦੇ ਦਿਲ ਵਾਲੇ ਮਨੁੱਖ ਅੰਦਰ ਮਨੁੱਖੀ ਆਤਮਾ ਦੀ ਥਾਂ ਸੂਰ ਦੀ ਆਤਮਾ ਪ੍ਰਵੇਸ਼ ਕਰ ਗਈ ? ਕੀ ਇਹ ਗੱਲ ਕਿਸੇ ਨੂੰ ਜਚ ਸਕਦੀ ਹੈ ? ਨਹੀਂ। ਹੋਰ ਅੱਗੇ। ਜਦੋਂ ਇੱਕ ਅਰੋਗ ਵਿਅਕਤੀ ਦਾ ਇੱਕ ਗੁਰਦਾ ਬਦਲ ਕੇ ਗੁਰਦੇ ਫੇਲ ਹੋਣ ਵਾਲੇ ਰੋਗੀ ਦੇ ਸਰੀਰ ਵਿੱਚ ਲਗਾ ਦਿੱਤਾ ਜਾਂਦਾ ਹੈ ਅਤੇ ਦੋਨੋਂ ਵਿਅਕਤੀ ਜੀਵਤ ਰਹਿੰਦੇ ਹਨ, ਤਾਂ ਕੀ ਇਹ ਆਤਮਾ ਨਾਮੀਂ ਸ਼ੈਅ ਅੱਧੀ-ਅੱਧੀ ਹੋ ਕੇ ਦੋਨਾਂ ਸਰੀਰਾਂ ਵਿੱਚ ਵਾਸ ਕਰ ਰਹੀ ਹੁੰਦੀ ਹੈ ? ਨਹੀਂ, ਕਿਉਂਕਿ ਜਿਵੇਂ ਪਹਿਲਾਂ ਹੀ ਜ਼ਿਕਰ ਕੀਤਾ ਜਾ ਚੁੱਕਿਆ ਕਿ ਆਤਮਾ ਨੂੰ ਮੰਨਣ ਵਾਲੇ ਇਹ ਨਹੀਂ ਮੰਨਦੇ ਕਿ ਆਤਮਾ ਦੇ ਟੁੱਕੜੇ ਹੋ ਸਕਦੇ ਹਨ। ਇਸਤੋਂ ਇਲਾਵਾ ਅੱਜ ਕੱਲ ਤਾਂ ਮਨੁੱਖ ਦਾ ਨਕਲੀ ਦਿਲ ਵੀ ਤਿਆਰ ਕੀਤਾ ਜਾ ਚੁੱਕਿਆ ਹੈ, ਜਿਹੜਾ ਕਿ ਦਿਲ ਦੇ ਰੋਗੀਆਂ ਦੇ ਫਿੱਟ ਕੀਤਾ ਜਾਇਆ ਕਰੇਗਾ। ਕੀ ਡਾਕਟਰਾਂ ਦੁਆਰਾ ਬਾਹਰੋ ਆਤਮਾ ਫੜਕੇ ਇਸ ਦਿਲ ਵਿੱਚ ਫਿੱਟ ਕੀਤੀ ਹੋਇਆ ਕਰੇਗੀ ? ਨਹੀਂ। ਨਾ ਹੀ ਡਾਕਟਰਾਂ ਦਾ ਅਜਿਹਾ ਕੋਈ ਦਾਅਵਾ ਹੈ। ਜਦੋਂ ਇਹ ਦਿਲ ਮਨੁੱਖ ਦੇ ਅਜੇ ਫਿੱਟ ਨਹੀਂ ਕੀਤਾ ਗਿਆ ਤਾਂ ਕੀ ਇਹ ਇੱਕ ਯੰਤਰ ਜਾਂ ਸੰਦ ਹੀ ਹੈ; ਤਾਂ ਕੀ ਆਤਮਾ ਇਸ ਵਿੱਚ ਪ੍ਰਵੇਸ਼ ਕਰੇਗੀ ? ਨਹੀਂ। ਕਿਉਂਕਿ ਮਨੁੱਖ ਨੂੰ ਛੱਡ ਕੇ ਕਿਸੇ ਯੰਤਰ ਜਾਂ ਸੰਦ ਵਿੱਚ ਆਤਮਾ ਪ੍ਰਵੇਸ਼ ਨਹੀਂ ਕਰ ਸਕਦੀ। ਜੇਕਰ ਅਜਿਹਾ ਹੈ ਤਾਂ ਫਿਰ ਤਾਂ ਖੇਤੀ ਦੇ ਸੰਦਾਂ ਕਹੀ ਕੁਹਾੜੀ ਆਦਿ ਵਿੱਚ ਵੀ ਆਤਮਾ ਹੋਵੇਗੀ ? ਪਰ ਆਤਮਾ ਦਾ ਕਿਸੇ ਯੰਤਰ ਜਾਂ ਸੰਦ ਵਿੱਚ ਹੋਣਾ ਤਾਂ ਆਤਮਾਵਾਦੀ ਵੀ ਨਹੀਂ ਮੰਨਦੇ। ਇਸ ਲਈ ਇਹ ਬਣਾਉਟੀ ਦਿਲ ਵਿੱਚ ਆਤਮਾ ਨਹੀਂ ਹੋਵੇਗੀ। ਪਰ ਇਹ ਦਿਲ ਫਿੱਟ ਕਰ ਦੇਣ ’ਤੇ ਆਦਮੀ ਜ਼ਿੰਦਾ ਰਹੇਗਾ, ਭਾਵ ਆਤਮਾ ਤੋਂ ਬਗੈਰ ਸਰੀਰ।

ਕੀ ਆਤਮਾ ਦਿਮਾਗ ਦੇ ਅੰਦਰ ਹੈ ? ਅੱਜ ਕੱਲ ਡਾਕਟਰੀ ਵਿਗਿਆਨ ਨੇ

ਦਿਮਾਗੀ ਤੌਰ ’ਤੇ ਮ੍ਰਿਤਕ ਵਿਅਕਤੀ ਨੂੰ ਡਾਇਲਸਸ ’ਤੇ ਪਾ ਕੇ ਕੁਝ ਸਮਾਂ ਜੀਵਤ ਰੱਖ ਕੇ ਦਿਖਾਇਆ ਜਿਵੇਂ ਸਾਡੇ ਦੇਸ ਦੇ ਰਾਸ਼ਟਰਪਤੀ ਗਿਅਨੀ ਜ਼ੈਲ ਸਿੰਘ ਨੂੰ ਰੱਖਿਆ ਗਿਆ ਸੀ। ਇਸ ਲਈ ਆਤਮਾ ਦਿਮਾਗ ਵਿੱਚ ਵੀ ਨਹੀਂ ਹੈ।

ਸੋ ਸਰੀਰਕ ਪੱਖ ਤੋਂ ਦੇਖਿਆਂ ਆਤਮਾ ਦੀ ਹੋਂਦ ਰੱਦ ਹੋ ਜਾਂਦੀ ਹੈ।

**ਆਤਮਾ ਅਤੇ ਬੱਚੇ ਦੇ ਜਨਮ ਦੇ ਸਬੰਧ ਵਾਲਾ ਪੱਖ:**

ਅੱਜ ਕੱਲ ਸਰੀਰ ਵਿਗਿਆਨ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਮਰਦ ਦੇ ਸ਼ੁਕਰਾਣੂਆਂ ਅਤੇ ਔਰਤ ਦੇ ਆਂਡੇ ਦੇ ਮੇਲ ਨਾਲ ਔਰਤ ਦੇ ਗਰਭ ਠਹਿਰਦਾ ਹੈ। ਇਹ ਸ਼ੁਕਰਾਣੂ ਅਤੇ ਆਂਡਾ ਦੋਨੋਂ ਹੀ ਜੀਵਤ ਦੇਹ ਹੁੰਦੇ ਹਨ। ਕੀ ਫਿਰ ਇਸ ਤੋਂ ਇਹ ਸਿੱਟਾ ਕੱਢਿਆ ਜਾਵੇ ਕਿ ਇਨ੍ਹਾਂ ਜੀਵਤ ਦੇਹਾਂ ਵਿੱਚ ਜਿਹੜੀਆਂ ਆਤਮਾਵਾਂ ਵਸ ਰਹੀਆਂ ਹੁੰਦੀਆਂ ਹਨ, ਆਂਡੇ ਅਤੇ ਸ਼ੁਕਰਾਣੂਆਂ ਦੇ ਮੇਲ ਨਾਲ ਉਨ੍ਹਾਂ ਵਿੱਚੋਂ ਕੁਝ ਮਰ ਜਾਂਦੀਆਂ ਹਨ ? ਜਾਂ ਫਿਰ ਇਹ ਦੋਨੋਂ ਆਤਮਾਵਾਂ ਮਿਲਕੇ ਹੀ ਗਰਭ ਅੰਦਰਲੇ ਬੱਚੇ ਵਿੱਚ ਵਸਦੀਆਂ ਹੁੰਦੀਆਂ ਹਨ ? ਨਹੀਂ, ਅਜਿਹਾ ਸੰਭਵ ਨਹੀਂ। ਕਿਉਂਕਿ ਆਤਮਵਾਦੀਆਂ ਅਨੁਸਾਰ ਆਤਮਾ ਮਰਦੀ ਨਹੀਂ। ਪਰ ਗਰਭ ਠਹਿਰਣ ਦੀ ਪ੍ਰਕ੍ਰਿਆ ਦੌਰਾਨ ਆਤਮਾਵਾਂ ਦਾ ਮਰਨਾ ਸਾਬਤ ਹੁੰਦਾ ਹੈ। ਨਾਲੇ ਇਸ ਤਰ੍ਹਾਂ ਨਾਲ ਇੱਕ ਜੀਵ ਅੰਦਰ ਦੋ ਜਾਂ ਦੋ ਤੋਂ ਵੱਧ ਆਤਮਾਵਾਂ ਦਾ ਹੋਣਾ ਬਣ ਜਾਂਦਾ ਹੈ। ਜੋ ਖੁਦ ਆਤਮਵਾਦੀਆਂ ਅਨੁਸਾਰ ਵੀ ਠੀਕ ਨਹੀਂ ਹੈ ਕਿਉਂਕਿ ਮਨੁੱਖ ਅੰਦਰ ਤਾਂ ਇੱਕੋ ਆਤਮਾ ਦੀ ਹੋਂਦ ਨੂੰ ਮੰਨਿਆ ਜਾਂਦਾ ਹੈ।

ਸੋ ਆਤਮਾ ਅਤੇ ਬੱਚੇ ਦੇ ਜਨਮ ਦੇ ਸਬੰਧ ਵਾਲਾ ਪੱਖ ਦੇਖਿਆਂ ਵੀ ਆਤਮਾ ਦੀ ਹੋਂਦ ਸਾਬਤ ਨਹੀਂ ਹੁੰਦੀ।

**ਆਤਮਾ ਅਤੇ ਮਨੁੱਖ ਦੇ ਵਜੂਦ ਦਾ ਸਬੰਧ:**

ਜ਼ਰਾ ਸੋਚੋ ਕਿ ਮਨੁੱਖ ਦੇ ਵਜੂਦ ਤੋਂ ਬਗੈਰ ਕੋਈ ਆਤਮਾ ਨਾਮੀ (ਜੇਕਰ ਅਸੀਂ ਆਤਮਾ ਨੂੰ ਮੰਨ ਕੇ ਵੀ ਗੱਲ ਕਰੀਏ) ਸ਼ੈਅ ਦੀ ਹੋਂਦ ਹੋ ਸਕਦੀ ਹੈ ? ਨਹੀਂ। ਇਹ ਤਾਂ ਆਤਮਾ ਨੂੰ ਮੰਨਕੇ ਗੱਲ ਕਰਨ ਵਾਲੇ ਲੋਕ ਵੀ ਮੰਨਦੇ ਹਨ ਕਿ ਜੇਕਰ ਮਨੁੱਖ ਜਾਂ ਕੋਈ ਵੀ ਹੋਰ ਜਾਨਵਰ ਵੀ ਜੇਕਰ ਜਿਉਂਦਾ ਹੈ ਤਾਂ ਹੀ ਉਸ ਵਿੱਚ ਆਤਮਾ ਦਾ ਵਾਸਾ ਹੋ ਸਕਦਾ ਹੈ ਭਾਵ ਦੋ ਸ਼ਰਤਾਂ ਹਨ- ਪਹਿਲੀ ਇਹ ਕਿ ਸਰੀਰਕ ਵਜੂਦ ਦਾ ਹੋਣਾ ਅਤੇ ਦੂਸਰੀ ਦੇਹ ਦਾ ਜ਼ਿੰਦਾ ਹੋਣਾ।

ਅਕਸਰ ਇਹ ਸੁਣਨ ਵਿੱਚ ਆਉਂਦਾ ਹੈ ਕਿ ਫਲਾਣੇ ਵਿਅਕਤੀ ਨੇ ਅਜਿਹੀ ਗੱਲ ਕੀਤੀ ਜਾਂ ਕਹੀ ਕਿ ਮੇਰੀ ਆਤਮਾ ਨੂੰ ਬੜੀ ਠੇਸ ਪਹੁੰਚੀ। ਹੁਣ ਦੇਖੋ ਕਿਸੇ ਵਿਅਕਤੀ

ਨੇ ਗੱਲ ਕਹੀ ਅਤੇ ਕਿਸੇ ਦੂਸਰੇ ਨੇ ਸੁਣੀ। ਸੁਣਨ 'ਤੇ ਉਸ ਨੇ ਸੋਚਿਆ ਕਿ ਇਹ ਬਹੁਤ ਭੈੜੀ ਗੱਲ ਹੈ ਤਾਂ ਉਸ ਦੀ ਆਤਮਾ ਨੂੰ ਠੇਸ ਪਹੁੰਚੀ। ਇਸ ਲਈ ਮਨੁੱਖ ਦੇ ਵਜੂਦ ਤੋਂ ਬਿਨਾਂ ਕੋਈ ਆਤਮਾ ਹੋਂਦ 'ਚ ਨਹੀਂ ਹੋ ਸਕਦੀ।

ਫਿਰ ਜਦੋਂ ਮਨੁੱਖ ਦੇ ਵਜੂਦ ਤੋਂ ਬਗੈਰ ਕੋਈ ਆਤਮਾ ਹੋ ਹੀ ਨਹੀਂ ਸਕਦੀ ਤਾਂ ਉਹ ਮਨੁੱਖ ਦੇ ਮਰਨ ਉਪਰੰਤ ਉਸ ਵਿੱਚੋਂ ਉੱਡਕੇ ਬਿਨਾ ਮਨੁੱਖੀ ਵਜੂਦ ਦੇ ਅੰਦਰ ਹੁੰਦਿਆਂ ਚੱਕਰ ਕਿਵੇਂ ਲਾਉਂਦੀ ਰਹਿੰਦੀ ਹੈ ? ਉਸ ਨੂੰ ਕਿਵੇਂ ਪਤਾ ਚਲਦਾ ਹੈ ਕਿ ਫਲਾਣੀ ਔਰਤ ਦੇ ਗਰਭ ਠਹਰਿਆ ਹੋਇਆ ਹੈ ਕਿਉਂਕਿ ਇਹ ਪਤਾ ਲੱਗਣ ਤੇ ਹੀ ਉਹ ਉਸ ਬੱਚੇ ਵਿੱਚ ਪ੍ਰਵੇਸ਼ ਕਰਕੇ ਨਵਾਂ ਜਾਂ ਦੁਬਾਰਾ ਜਨਮ ਲੈ ਸਕਦੀ ਹੈ ? ਕੀ ਉਸਨੂੰ ਮਰਨ ਵਾਲੇ ਮਨੁੱਖ ਦੇ ਸਰੀਰ ਅੰਦਰ ਹੁੰਦਿਆਂ ਹੀ ਪਤਾ ਚੱਲ ਜਾਂਦਾ ਹੈ ਕਿ ਫਲਾਣੀ ਔਰਤ ਦੇ ਗਰਭ ਠਹਰਿਆ ਹੋਇਆ ਹੈ ਅਤੇ ਉਹ ਆਤਮਾ ਪਹਿਲਾਂ ਹੀ ਇਹ ਸਕੀਮ ਬਣਾ ਕੇ ਰੱਖਦੀ ਹੈ ਕਿ ਉਹ ਉਸ ਔਰਤ ਅੰਦਰ ਪ੍ਰਵੇਸ਼ ਕਰੇਗੀ ? ਮਿੰਟ ਦੀ ਮਿੰਟ ਮੰਨ ਲਵੋ ਕਿ ਅਤਮਾ ਨੂੰ ਜੀਵਤ ਮਨੁੱਖ ਦੇ ਅੰਦਰ ਹੁੰਦਿਆਂ ਹੀ ਅਜਿਹਾ ਪਤਾ ਚੱਲ ਜਾਂਦਾ ਹੈ। ਹੁਣ ਇੱਕ ਮਿਸਾਲ ਲਵੋ ਕਿ ਮਰਨ ਵਾਲਾ ਇਨਸਾਨ ਦਿੱਲੀ ਵਿੱਚ ਹੈ ਅਤੇ ਜਿਸ ਔਰਤ ਦੇ ਗਰਭ ਠਹਰਿਆ ਹੋਇਆ ਹੈ ਉਹ ਪੰਜਾਬ ਦੇ ਕਿਸੇ ਪਿੰਡ ਵਿੱਚ ਰਹਿੰਦੀ ਹੈ। ਹੁਣ ਜੇਕਰ ਦਿੱਲੀ ਵਿੱਚ ਮਰਨ ਵਾਲੇ ਇਨਸਾਨ ਅੰਦਰਲੀ ਆਤਮਾ ਨੂੰ ਪਤਾ ਵੀ ਲੱਗ ਗਿਆ ਕਿ ਪੰਜਾਬ ਦੇ ਫਲਾਣੇ ਪਿੰਡ ਵਿੱਚ ਰਹਿੰਦੀ ਦੇ ਗਰਭ ਠਹਰਿਆ ਹੋਇਆ ਹੈ ਅਤੇ ਉਸਨੇ ਇਹ ਸਕੀਮ ਵੀ ਬਣਾ ਲਈ ਕਿ ਉਸਨੇ ਉਸ ਔਰਤ ਅੰਦਰਲੇ ਬੱਚੇ ਅੰਦਰ ਪ੍ਰਵੇਸ਼ ਕਰਨਾ ਹੈ ਤਾਂ ਉਹ ਬਿਨਾ ਕਿਸੇ ਮਨੁੱਖੀ ਵਜੂਦ ਦੇ ਹੁੰਦਿਆਂ ਦਿੱਲੀ ਤੋਂ ਉਡਕੇ ਉਸ ਔਰਤ ਦੇ ਪਿੰਡ ਤੱਕ ਤਾਂ ਨਹੀਂ ਪਹੁੰਚ ਸਕਦੀ, ਕਿਉਂਕਿ ਵਜੂਦ ਤੋਂ ਬਿਨਾ ਤਾਂ ਆਤਮਾ ਪਲ ਵੀ ਨਹੀਂ ਰਹਿ ਸਕਦੀ। ਕੀ ਫਿਰ ਇਹ ਸਾਰਾ ਕੁਝ ਹਕੀਕਤ ਹੋਣ ਦੀ ਥਾਂ ਕਪੋਲ ਕਲਪਨਾ ਨਹੀਂ ਲੱਗਦੀ ? ਬਿਲਕੁਲ ਲੱਗਦੀ ਹੈ।

ਹੁਣ ਲਵੋ ਜ਼ਿੰਦਾ ਮਨੁੱਖ ਬਾਰੇ। ਅਕਸਰ ਕਿਹਾ ਜਾਂਦਾ ਹੈ ਕਿ ਫਲਾਣੇ ਇਨਸਾਨ ਨੇ ਉਸਨੂੰ ਅਜਿਹੀ ਗੱਲ ਕਹੀ ਕਿ ਉਸਦੀ ਆਤਮਾ ਨੂੰ ਬਹੁਤ ਠੇਸ ਲੱਗੀ। ਕਹਿਣ ਤੋਂ ਭਾਵ ਕਿ ਕਿਸੇ ਹੋਰ ਮਨੁੱਖ ਦੁਆਰਾ ਉਸਨੂੰ ਗਾਲੀ ਦੇਣ ਨਾਲ ਉਸਦੀ ਆਤਮਾ ਨੂੰ ਠੇਸ ਪਹੁੰਚਦੀ ਹੈ। ਇਸ ਤੋਂ ਇਹ ਭਰਮ ਖੜਾ ਹੋ ਜਾਂਦਾ ਹੈ ਕਿ ਆਤਮਾ ਨੇ ਇਹ ਗੱਲ ਸੁਣ ਲਈ ਹੈ। ਪਰ ਜ਼ਰਾ ਸੋਚੋ ਕਿ ਜਿਹੜੇ ਇਨਸਾਨ ਸੁਣ ਹੀ ਨਹੀਂ ਸਕਦੇ ਤਾਂ ਉਹਨਾਂ ਅੰਦਰ ਆਤਮਾ ਹੋਣੀ ਹੀ ਨਹੀਂ ਚਾਹੀਦੀ ਕਿਉਂਕਿ ਉਹਨਾਂ ਨੂੰ ਕੋਈ ਗਾਲਾਂ ਕੱਢੀ ਜਾਵੇ ਜਾਂ ਕੁਝ ਵੀ ਕਹੀ ਜਾਵੇ ਜਦੋਂ ਉਹਨਾਂ ਨੂੰ ਸੁਣਿਆ ਹੀ ਨਹੀਂ ਤਾਂ ਉਹਨਾਂ ਦੀ ਆਤਮਾ ਨੂੰ ਠੇਸ

ਕਿਵੇਂ ਪਹੁੰਚੇਗੀ ? ਸੋ ਇਹ ਸੁਣਨ ਦਾ ਕੰਮ ਆਤਮਾ ਨੇ ਨਹੀਂ ਕੀਤਾ, ਇਹ ਤਾਂ ਮਨੁੱਖ ਦੀ ਕੰਨਾਂ ਵਾਲੀ ਗਿਆਨ-ਇੰਦਰੀ ਦੁਆਰਾ ਹੋਇਆ ਹੈ।

ਹੋਰ ਲਵੋ। ਮਨੁੱਖ ਦਾ ਦਿਮਾਗ ਸੁੰਨ ਕਰ ਦੇਵੋ ਤਾਂ ਉਸਨੂੰ ਕੁੱਝ ਵੀ ਕਹੀ ਜਾਵੋ ਜਾਂ ਉਸ ਨਾਲ ਕੁਝ ਵੀ ਕਰੀ ਜਾਵੋ, ਜਿੰਨੀ ਦੇਰ ਤੱਕ ਉਹ ਸੁੰਨ ਹੈ, ਉਸ ਦੀ ਆਤਮਾ ਨੇ ਉਸਨੂੰ ਕੁੱਝ ਨਹੀਂ ਕਹਿਣਾ। ਕਿਉਂ ? ਕਿਉਂਕਿ ਉਸ ਦੇ ਦਿਮਾਗ ਨੇ ਕੁਝ ਸੋਚਿਆ ਹੀ ਨਹੀਂ। ਡਾਕਟਰ ਲੋਕ ਅਕਸਰ ਹੀ ਮਨੁੱਖ ਨੂੰ ਸੁੰਨ ਕਰਕੇ ਉਸਦਾ ਓਪਰੇਸ਼ਨ ਕਰਦੇ ਹਨ। ਕਈ ਹਾਲਤਾਂ ’ਚ ਸਮੁੱਚੇ ਮਨੁੱਖ ਨੂੰ ਨਗਨ ਵੀ ਕੀਤਾ ਜਾਂਦਾ ਹੈ ਜੋ ਆਮ ਹਾਲਤ ਵਿੱਚ ਦੂਸਰੇ ਇਨਸਾਨ ਦੁਆਰਾ ਉਸਨੂੰ ਨਗਨ ਕਰਨਾ ਬਰਦਾਸ਼ਤ ਨਹੀਂ ਕਰਦਾ। ਜਦੋਂ ਡਾਕਟਰ ਲੋਕ ਅਪਰੇਸ਼ਨ ਕਰਦੇ ਹਨ ਤਾਂ ਉਦੋਂ ਮਨੁੱਖ ਮਰਿਆ ਨਹੀਂ ਹੁੰਦਾ, ਸਿਰਫ ਸੁੰਨ ਹੀ ਕੀਤਾ ਗਿਆ ਹੁੰਦਾ ਹੈ। ਡਾਕਟਰ ਲੋਕ ਉਸ ਨਾਲ ਕੁੱਝ ਵੀ ਕਰੀ ਜਾਣ ਅਤੇ ਉਸਨੂੰ ਉਸ ਹਾਲਤ ਵਿੱਚ ਕੋਈ ਕੁਝ ਵੀ ਕਹੀ ਜਾਵੇ, ਸੁੰਨ ਪਏ ਮਨੁੱਖ ਦੀ ਆਤਮਾ ਨੂੰ ਨਾ ਤਾਂ ਪੀੜ ਮਹਿਸੂਸ ਹੁੰਦੀ ਹੈ ਅਤੇ ਨਾ ਹੀ ਕਿਸੇ ਕਿਸਮ ਦੀ ਹੇਠੀ ਜਾਂ ਸ਼ਰਮ ਮਹਿਸੂਸ ਹੁੰਦੀ ਹੈ। ਜੇਕਰ ਜ਼ਿੰਦਾ ਮਨੁੱਖ ਅੰਦਰ ਅਤਮਾ ਨਾਮੀਂ ਕੋਈ ਸ਼ੈਅ ਮੌਜੂਦ ਹੋਵੇ ਤਾਂ ਉਸ ਨੂੰ ਅਜਿਹਾ ਮਹਿਸੂਸ ਕਿਉਂ ਨਾ ਹੋਵੇ ?

ਸੂਖਮ ਸਰੀਰ ਦੇ ਤੌਰ ’ਤੇ ਭਾਵ ਮਨੁੱਖੀ ਸਰੀਰ ਦੇ ਅੰਦਰ ਕਿਸੇ ਹੋਰ ਸੂਖਮ ਸਰੀਰ ਦੇ ਰੂਪ ਵਿੱਚ ਆਤਮਾ ਨਾਮੀ ਕੋਈ ਸ਼ੈਅ ਨਹੀਂ ਹੁੰਦੀ। ਆਤਮਾ ਬਾਰੇ ਜਿਹੜਾ ਭਰਮ ਖੜਾ ਕੀਤਾ ਜਾਂਦਾ ਹੈ ਉਹ ਹੈ ਕੀ ? ਜਿਵੇਂ ਪਹਿਲਾਂ ਹੀ ਵਿਚਾਰਿਆ ਜਾ ਚੁੱਕਾ ਹੈ ਕਿ ਮਨੁੱਖ ਦਾ ਦਿਮਾਗ ਸੋਚਣ ਦਾ ਕੰਮ ਕਰਦਾ ਹੈ। ਇਹੀ ਮਨੁੱਖੀ ਸਰੀਰ ਨੂੰ ਆਦੇਸ਼ ਦੇਣ ਵਾਲਾ ਹੈ। ਹੁਣ ਜਦੋਂ ਮਨੁੱਖ ਆਪਣੀਆਂ ਪੰਜੇ ਗਿਆਨ ਇੰਦਰੀਆਂ ਰਾਹੀਂ ਕੁਝ ਵੀ ਅਨੁਭਵ ਕਰਦਾ ਹੈ ਤਾਂ ਉਸਦਾ ਸੰਦੇਸ਼ ਮਨੁੱਖੀ ਦਿਮਾਗ ਨੂੰ ਪਹੁੰਚਾਉਂਦਾ ਹੈ। ਦਿਮਾਗ ਇਸ ’ਤੇ ਵਿਚਾਰ ਕਰਕੇ ਕੋਈ ਨਾ ਕੋਈ ਵਿਚਾਰ ਬਣਾਉਂਦਾ ਹੈ ਅਤੇ ਫਿਰ ਉਸ ਅਨੁਸਾਰ ਉਹ ਕਰਮ ਇੰਦਰੀਆਂ ਨੂੰ ਆਦੇਸ਼ ਦਿੰਦਾ ਹੈ। ਮਨੁੱਖ ਉਸੇ ਤਰ੍ਹਾਂ ਦਾ ਵਿਵਹਾਰ ਕਰਦਾ ਹੈ। ਮਿਸਾਲ ਵਜੋਂ ਕੋਈ ਮਨੁੱਖ ਕਿਸੇ ਦੂਸਰੇ ਨੂੰ ਗਾਲ੍ਹੀ ਕੱਢਦਾ ਹੈ। ਜਿਸ ਨੂੰ ਗਾਲੀ ਕੱਢੀ ਗਈ ਹੈ ਉਹ ਸੁਣਨ ਵਾਲੀ ਗਿਆਨ ਇੰਦਰੀ ਰਾਹੀਂ ਇਹ ਸੰਦੇਸ ਦਿਮਾਗ ਨੂੰ ਪਹੁੰਚਾਵੇਗਾ। ਜੇਕਰ ਦਿਮਾਗ ਨੇ ਵਿਚਾਰ ਬਣਾ ਲਿਆ ਕਿ ਉਸ ਮਨੁੱਖ ਦੇ ਥੱਪੜ ਮਾਰਿਆ ਜਾਵੇ ਤਾਂ ਮਨੁੱਖ ਨੂੰ ਉਸ ਦਾ ਦਿਮਾਗ ਹੱਥਾਂ ਨੂੰ ਆਦੇਸ਼ ਦੇਵੇਗਾ ਕਿ ਥੱਪੜ ਮਾਰੋ। ਉਹ ਮਨੁੱਖ ਗਾਲੀ ਦੇਣ ਵਾਲੇ ਮਨੁੱਖ ਦੇ ਥੱਪੜ ਜੜ ਦੇਵੇਗਾ। ਜੇਕਰ ਦਿਮਾਗ ਨੇ ਸੋਚ ਲਿਆ ਕਿ ਚਲੋ ਜਾਣ ਦਿਓ, ਉਹ ਤਾਂ ਮੂਰਖ ਹੈ।

ਤਾਂ ਫਿਰ ਦਿਮਾਗ ਉਸ ਮਨੁੱਖ ਨੂੰ ਛੱਡ ਦੇਣ ਦਾ ਆਦੇਸ਼ ਦੇਵੇਗਾ।

ਸਿੱਟਾ ਇਹ ਹੈ ਕਿ ਇਹ ਆਤਮਾ ਕਹੀ ਜਾਂਦੀ ਸ਼ੈ ਜਾਂ ਸੂਖਮ ਸਰੀਰ ਨਾ ਤਾਂ ਕਾਲਪਨਿਕ ਪ੍ਰਮਾਤਮਾ ਦਾ ਹਿੱਸਾ ਹੈ ਨਾ ਹੀ ਉਂਞ ਕੋਈ ਸ਼ੈਅ ਹੈ, ਬਲਕਿ ਇਹ ਸਿਰਫ ਮਾਨਸਿਕ ਪ੍ਰਕ੍ਰਿਆ ਹੈ। ਮਨੁੱਖ ਨੂੰ ਜੋ ਵੀ ਗਿਆਨ ਇੰਦਰੀਆਂ ਰਾਹੀਂ ਬਾਹਰੀ ਬੋਧ ਹੁੰਦਾ ਹੈ ਉਸਤੋਂ ਮਨੁੱਖ ਆਪਣੀ ਕ੍ਰਿਆਤਮਕ ਸ਼ਕਤੀ ਰਾਹੀਂ ਕੋਈ ਨਾ ਕੋਈ ਸਿੱਟੇ ਕੱਢਦਾ ਹੈ। ਇਹ ਮਾਨਸਿਕ ਪ੍ਰਕ੍ਰਿਆ ਨੂੰ ਹੀ ਅਗਿਆਨਤਾ ਵੱਸ (ਜਾਂ ਕੋਈ ਹੋਰ ਕਾਰਨਾਂ ਕਰਕੇ) ਆਤਮਾ ਸਮਝ ਲਿਆ ਜਾਂਦਾ ਹੈ ਅਤੇ ਪਰਚਾਰ ਕਰ ਦਿੱਤਾ ਜਾਂਦਾ ਹੈ। ਉਂਞ ਆਤਮਾ ਨਾਮੀ ਸ਼ੈਅ ਦਾ ਕੋਈ ਵਜੂਦ ਨਹੀਂ ਹੈ।

**ਮਨੁੱਖ ਦੀ ਮੌਤ ਤੋਂ ਪੈਦਾ ਹੁੰਦਾ ਆਤਮਾ ਦਾ ਭਰਮ:**

ਇੱਕ ਮਿਸਲ ਲਵੋ। ਮਨੁੱਖ ਦੀ ਜਦੋਂ ਮੌਤ ਹੋ ਜਾਂਦੀ ਹੈ ਤਾਂ ਇਸ ਵਿੱਚੋਂ ਕੁਝ ਵੀ ਬਾਹਰ ਨਹੀਂ ਨਿਕਲਦਾ ਬਿਲਕੁਲ ਉਵੇਂ ਜਿਵੇਂ ਮੋਮਬੱਤੀ ਨੂੰ ਬਝਾਉਣ ਸਮੇਂ ਹੁੰਦਾ ਹੈ। ਜਦੋਂ ਮੋਮਬੱਤੀ ਜਗਦੀ ਹੈ ਤਾਂ ਉਸ ਵਿੱਚੋਂ ਪ੍ਰਕਾਸ਼ ਅਤੇ ਤਾਪ ਪੈਦਾ ਹੁੰਦਾ ਹੈ, ਜੋ ਕਿ ਬੁਝਣ ਸਮੇਂ ਬੰਦ ਹੋ ਜਾਂਦਾ ਹੈ। ਇਸੇ ਤਰ੍ਹਾਂ ਜਦੋਂ ਸਾਹ ਅਤੇ ਖ਼ੂਨ ਦਾ ਦੌਰਾ ਰੁਕ ਜਾਂਦਾ ਹੈ ਤਾਂ ਮਨੁੱਖੀ ਸਰੀਰ ਦੇ ਸੈਲਾਂ ਵਿੱਚ ਆਕਸੀਜਨ ਦੀ ਕ੍ਰਿਆ ਬੰਦ ਹੋ ਜਾਂਦੀ ਹੈ ਅਤੇ ਅਸੀਂ ਇਸ ਕ੍ਰਿਆ ਦੇ ਬੰਦ ਹੋਣ ਨੂੰ ਜੀਵ ਦਾ ਮਰਨਾ ਕਰਾਰ ਦੇ ਦਿੰਦੇ ਹਾਂ। ਇਸ ਵਿੱਚੋਂ ਕੋਈ ਆਤਮਾ ਨਿਕਲਕੇ ਕਿਸੇ ਹੋਰ ਵਿੱਚ ਦਾਖਲ ਹੋਣ ਵਾਲੀ ਗੱਲ ਉਨ੍ਹੀ ਹੀ ਗਲਤ ਹੈ ਜਿੰਨਾ ਕਿ ਇਹ ਕਹਿਣਾ ਕਿ ਮੌਮਬੱਤੀ ਦੇ ਬੁਝਣ 'ਤੇ ਉਸ ਵਿੱਚੋਂ ਪ੍ਰਕਾਸ਼ ਅਤੇ ਤਾਪ ਨਿਕਲਕੇ ਕਿਸੇ ਹੋਰ ਮੋਮਬੱਤੀ ਨੂੰ ਜਗਾ ਦੇਵੇਗਾ। ਇਸ ਲਈ ਮਨੁੱਖ ਦੀ ਮੌਤ ਤੋਂ ਬਾਅਦ ਆਤਮਾ ਦਾ ਨਿਕਲਣਾ ਇੱਕ ਭਰਮ ਤੋਂ ਵੱਧ ਕੁਝ ਵੀ ਨਹੀਂ ਹੈ। ਮੁੱਕਦੀ ਗੱਲ, ਇਹ ਆਤਮਾ ਦਾ ਸੰਕਲਪ ਹੀ ਨਿਰਮੂਲ ਹੈ। ਇਸਦੀ ਕੋਈ ਹੋਂਦ ਨਹੀਂ। ਜਦੋਂ ਹੋਂਦ ਹੀ ਨਹੀਂ ਤਾਂ ਫਿਰ ਮੁਨੱਖੀ ਸਰੀਰ ਵਿੱਚੋਂ ਆਤਮਾ ਨੇ ਨਿਕਲਣਾ ਹੀ ਕੀ ਹੈ? ਜਦੋਂ ਆਤਮਾ ਨਿਕਲਦੀ ਹੀ ਨਹੀਂ ਤਾਂ ਇਸ ਨੇ ਕਿਸੇ ਹੋਰ ਸਰੀਰ ਵਿੱਚ ਪ੍ਰਵੇਸ਼ ਕੀ ਕਰਨਾ ਹੈ? ਇਸ ਲਈ ਪੁਨਰ-ਜਨਮ ਵੀ ਇੱਕ ਕੋਰਾ ਝੂਠ ਬਣ ਜਾਂਦਾ ਹੈ।

ਪੁਨਰ-ਜਨਮ ਹੋਰ ਗੱਲਾਂ ਤੋਂ ਵੀ ਝੂਠ ਬਣ ਜਾਂਦਾ ਹੈ। ਕੋਈ ਵੀ ਵਿਅਕਤੀ ਕੋਈ ਵੀ ਪੇਸ਼ਾ ਕਰਦਾ ਮਰਿਆ ਹੈ ਤਾਂ ਉਸਦੀ ਆਤਮਾ ਬੱਚੇ ਦੇ ਜਨਮ ਵੇਲੇ ਹੀ ਉਹ ਪੇਸ਼ਾ ਕਿਉਂ ਨਹੀਂ ਕਰਨ ਲੱਗ ਜਾਂਦੀ? ਮੰਨ ਲਵੋ ਕੋਈ ਆਦਮੀ ਮਰਦਾ ਹੈ ਤੇ ਉਹ ਡਾਕਟਰ ਹੈ ਤਾਂ ਫਿਰ ਜਦੋਂ ਉਹ ਦੁਬਾਰਾ ਜਨਮਦਾ ਹੈ ਤਾਂ ਆਤਮਾ ਤਾਂ ਡਾਕਟਰੀ ਸਿੱਖੀ ਸਿਖਾਈ ਹੀ

ਗਈ ਹੈ, ਫਿਰ ਉਹ ਜਨਮਦਾ ਹੀ ਡਾਕਟਰੀ ਇਲਾਜ ਕਿਉਂ ਨਹੀਂ ਕਿਉਂ ਨਹੀਂ ਕਰਨ ਲੱਗ ਜਾਂਦਾ? ਅੱਗੇ ਆਤਮਾ ਨੂੰ ਮੰਨਣ ਵਾਲਿਆਂ ਦਾ ਕਹਿਣਾ ਹੈ ਕਿ ਆਤਮਾ ਮਰਦੀ ਹੀ ਨਹੀਂ। ਜਦੋਂ ਆਤਮਾ ਮਰਦੀ ਹੀ ਨਹੀਂ ਤਾਂ ਫਿਰ ਇਸ ਦਾ ਜਨਮ ਦੁਬਾਰਾ ਕਿਵੇਂ ਹੋ ਗਿਆ। ਦੁਬਾਰਾ ਜਨਮ ਤਾਂ ਫਿਰ ਹੀ ਕਿਹਾ ਜਾਵੇਗਾ ਜੇਕਰ ਕੋਈ ਪਹਿਲਾਂ ਮਰਿਆ ਹੋਵੇ ਅਤੇ ਮਰ ਕੇ ਫਿਰ ਜਨਮ ਲੈ ਲਵੇ। ਇੱਕ ਪਾਸੇ ਆਤਮਾ ਨੂੰ ਅਮਰ (ਨਾ ਮਰਨ ਵਾਲੀ) ਕਹਿਣਾ ਅਤੇ ਨਾਲ ਹੀ ਇਸਦੇ ਦੁਬਾਰਾ ਜਨਮ ਦੀ ਗੱਲ ਕਰਨੀ ਆਪਣੇ ਆਪ ਵਿੱਚ ਹੀ ਦੋ ਵਿਰੋਧੀ ਗੱਲਾਂ ਹਨ।

**ਨਿਚੋੜ:**

ਆਤਮਾ ਦੀ ਹੋਂਦ-ਸਰੀਰਕ ਪੱਖ ਨੂੰ ਵਿਚਰਨ ਬਾਅਦ ਆਤਮਾ ਦੀ ਹੋਂਦ ਖਾਰਜ ਹੋ ਜਾਂਦੀ ਹੈ। ਆਤਮਾ ਅਤੇ ਬੱਚੇ ਦੇ ਜਨਮ ਦੇ ਸਬੰਧ ਵਾਲਾ ਪੱਖ ਦੇਖਿਆਂ ਵੀ ਆਤਮਾ ਦੀ ਹੋਂਦ ਸਾਬਤ ਨਹੀਂ ਹੁੰਦੀ। ਆਤਮਾ ਅਤੇ ਮਨੁੱਖ ਦੇ ਵਜੂਦ ਦੇ ਸਬੰਧ ਨੂੰ ਵਿਚਾਰਨ ਤੋਂ ਬਾਅਦ ਵੀ ਇਹੀ ਸਿੱਟਾ ਨਿਕਲਦਾ ਹੈ ਕਿ ਇਹ ਆਤਮਾ ਕਹੀ ਜਾਂਦੀ ਸ਼ੈਅ ਜਾਂ ਸੂਖਮ ਸਰੀਰ ਨਾ ਤਾਂ ਕਾਲਪਨਿਕ ਪਰਮਾਤਮਾ ਦਾ ਹਿੱਸਾ ਹੈ ਨਾ ਉਂਝ ਕੋਈ ਸ਼ੈਅ ਹੈ, ਬਲਕਿ ਇਹ ਸਿਰਫ ਮਾਨਸਿਕ ਪ੍ਰਕ੍ਰਿਆ ਹੈ। ਮਨੁੱਖ ਨੂੰ ਗਿਆਨ ਇੰਦਰੀਆਂ ਰਾਹੀਂ ਜੋ ਵੀ ਬਾਹਰੀ ਬੋਧ ਹੁੰਦਾ ਉਸਤੋਂ ਮਨੁੱਖ ਆਪਣੀ ਕ੍ਰਿਆਤਮਕ ਸ਼ਕਤੀ ਰਾਹੀਂ ਕੋਈ ਨਾ ਕੋਈ ਸਿੱਟੇ ਜਾਂ ਨਿਰਣੇ ਕੱਢਦਾ ਹੈ। ਇਹ ਮਾਨਸਿਕ ਪ੍ਰਕ੍ਰਿਆ ਨੂੰ ਹੀ ਅਗਿਆਨਤਾ ਵੱਸ ਜਾਂ ਕੋਈ ਹੋਰ ਕਾਰਨਾਂ ਕਰਕੇ ਆਤਮਾ ਸਮਝ ਲਿਆ ਜਾਂਦਾ ਹੈ ਅਤੇ ਪਰਚਾਰ ਕਰ ਦਿੱਤਾ ਜਾਂਦਾ ਹੈ। ਉਂਝ ਆਤਮਾ ਨਾਮੀ ਸ਼ੈਅ ਦਾ ਕੋਈ ਵਜੂਦ ਨਹੀਂ ਹੈ। ਮਨੁੱਖ ਦੀ ਮੌਤ ਤੋਂ ਪੈਦਾ ਹੁੰਦਾ ਆਤਮਾ ਦੇ ਭਰਮ ਦੇ ਪੱਖ ਨੂੰ ਵਿਚਾਰਨ ਤੋਂ ਬਾਅਦ ਵੀ ਇਹੀ ਸਿੱਟਾ ਨਿਕਲਦਾ ਹੈ ਕਿ ਮਨੁੱਖ ਦੀ ਜਦੋਂ ਮੌਤ ਹੋ ਜਾਂਦੀ ਹੈ ਤਾਂ ਇਸ ਵਿੱਚੋਂ ਆਤਮਾ ਨਾਮੀ ਕੋਈ ਸ਼ੈਅ ਬਾਹਰ ਨਹੀਂ ਨਿੱਕਲਦੀ। ਜਦੋਂ ਸਾਹ ਅਤੇ ਖ਼ੂਨ ਦਾ ਦੌਰਾ ਰੁਕ ਜਾਂਦਾ ਹੈ ਤਾਂ ਮਨੁੱਖੀ ਸਰੀਰ ਦੇ ਸੈਲਾਂ ਵਿੱਚ ਆਕਸੀਜਨ ਦੀ ਕ੍ਰਿਆ ਬੰਦ ਹੋ ਜਾਂਦੀ ਹੈ ਅਤੇ ਅਸੀਂ ਇਸ ਕ੍ਰਿਆ ਨੂੰ ਜੀਵ ਦਾ ਮਰਨਾ ਕਰਾਰ ਦੇ ਦਿੰਦੇ ਹਾਂ।

ਸੋ ਇਹ ਆਤਮਾ ਦਾ ਸੰਕਲਪ ਹੀ ਨਿਰਮੂਲ ਹੈ। ਆਤਮਾ ਦੀ ਕੋਈ ਹੋਂਦ ਨਹੀਂ ਹੈ। ਜਦੋਂ ਕੋਈ ਹੋਂਦ ਹੀ ਨਹੀਂ ਤਾਂ ਫਿਰ ਮਨੁੱਖੀ ਸਰੀਰ ਵਿੱਚੋਂ ਆਤਮਾ ਨੇ ਨਿਕਲਣਾ ਹੀ ਕੀ ਹੈ? ਜਦੋਂ ਆਤਮਾ ਨਿਕਲਦੀ ਹੀ ਨਹੀਂ ਤਾਂ ਇਸਨੇ ਕਿਸੇ ਹੋਰ ਦੇ ਸਰੀਰ ਵਿੱਚ ਪ੍ਰਵੇਸ਼ ਕੀ ਕਰਨਾ ਹੈ? ਇਸ ਲਈ ਪੁਨਰ-ਜਨਮ ਵੀ ਕੋਰਾ ਝੂਠ ਬਣ ਜਾਂਦਾ ਹੈ। ਪੁਨਰ-ਜਨਮ ਤਾਂ

ਹੋਰਨਾਂ ਗੱਲਾਂ ਤੋ ਵੀ ਝੂਠ ਬਣ ਜਾਂਦਾ ਹੈ। ਮੰਨ ਲਵੋ ਕੋਈ ਵਿਆਕਤੀ ਮਰਦਾ ਹੈ ਤੇ ਉਹ ਡਾਕਟਰ ਹੈ ਤਾਂ ਫਿਰ ਜਦੋਂ ਉਹ ਜਨਮਦਾ ਹੈ ਤਾਂ ਆਤਮਾ ਤਾਂ ਡਾਕਟਰੀ ਸਿੱਖੀ ਸਖਾਈ ਹੀ ਗਈ ਹੈ, ਫਿਰ ਉਹ ਜਨਮਦਾ ਹੀ ਡਾਕਟਰੀ ਇਲਾਜ ਕਿਉਂ ਨਹੀਂ ਕਰਨ ਲੱਗ ਜਾਂਦਾ? ਕੋਈ ਵੀ ਵਿਅਕਤੀ ਕੋਈ ਪੇਸ਼ਾ ਕਰਦਾ ਮਰਿਆ ਹੈ ਤਾਂ ਉਸਦੀ ਆਤਮਾ ਬੱਚੇ ਦੇ ਜਨਮ ਵੇਲੇ ਹੀ ਉਹ ਪੇਸ਼ਾ ਕਿਉਂ ਨਹੀਂ ਕਰਨ ਲੱਗ ਜਾਂਦੀ ਹੈ? ਅਤਮਾ ਨੂੰ ਮੰਨਣ ਵਾਲਿਆਂ ਦਾ ਆਪ ਹੀ ਇਹ ਮੰਨਣਾ ਹੈ ਕਿ ਆਤਮਾ ਮਰਦੀ ਨਹੀਂ। ਜਦੋਂ ਆਤਮਾ ਮਰਦੀ ਨਹੀਂ ਹੀ ਨਹੀਂ ਤਾਂ ਫਿਰ ਇਸ ਦਾ ਦੁਬਾਰਾ ਜਨਮ ਕਿਵੇਂ ਹੋ ਗਿਆ? ਦੁਬਾਰਾ ਜਨਮ ਤਾਂ ਫਿਰ ਹੀ ਕਿਹਾ ਜਾਵੇਗਾ ਜੇਕਰ ਕੋਈ ਪਹਿਲਾਂ ਮਰਿਆ ਹੋਵੇ ਅਤੇ ਮਰ ਕੇ ਫਿਰ ਜਨਮ ਲੈ ਲਵੇ। ਇੱਕ ਪਾਸੇ ਆਤਮਾ ਨੂੰ ਅਮਰ (ਨਾ ਮਰਨ ਵਾਲੀ) ਕਹਿਣਾ ਅਤੇ ਨਾਲ ਹੀ ਇਸਦੇ ਦੁਬਾਰਾ ਜਨਮ ਦੀ ਗੱਲ ਕਰਨੀ ਆਪਣੇ ਆਪ ਵਿੱਚ ਹੀ ਦੋ ਵਿਰੋਧੀ ਗੱਲਾਂ ਹਨ। ਇਸ ਤੋਂ ਇਲਾਵਾ ਪੁਨਰ-ਜਨਮ ਦੀ ਕਹਾਣੀ ਦਾ ਪਾਤਰ ਬਣਿਆ ਇਨਸਾਨ ਆਪਣੇ ਆਪ ਨੂੰ ਪਹਿਲੇ ਜਨਮ ਵਿੱਚ ਇਨਸਾਨ ਹੀ ਕਿਉਂ ਕਹਿੰਦਾ ਹੈ ਅਤੇ ਜਿਵੇਂ ਸ਼ਹੀਦ ਭਗਤ ਸਿੰਘ ਨੇ ਲਿਖਿਆ ਹੈ ਕਿ ਕੋਈ ਆਪਣੇ ਆਪਨੂੰ ਇਹ ਕਿਉਂ ਨਹੀਂ ਕਹਿੰਦਾ ਕਿ ਉਹ ਪਹਿਲੇ ਜਨਮ ਵਿੱਚ ਗਧਾ ਸੀ। ਇਸ ਲਈ ਪੁਨਰ-ਜਨਮ, ਝੂਠ ਹੈ, ਫਰਾਡ ਹੈ, ਇਹ ਠੱਗੀ ਮਾਰਨ ਦਾ ਇੱਕ ਘਿਣਾਉਣਾ ਢੰਗ ਹੈ।

# ਪੁਨਰ-ਜਨਮ ਇੱਕ ਮਿੱਥ

*...ਹੇਮਰਾਜ ਸਟੈਨੋ*

30 ਦਸੰਬਰ, 2007, ਨੂੰ ਪੰਜਾਬੀ ਟ੍ਰਿਬਿਊਨ ਵਿੱਚ ਪ੍ਰੋ. ਤਰਲੋਚਨ ਸਿੰਘ ਮਹਾਜਨ (ਪ੍ਰੋ. ਸਾਹਿਬ) ਦਾ "ਪੁਨਰ-ਜਨਮ ਇੱਕ ਵਿਗਿਆਨਕ ਸੱਚਾਈ" ਸਿਰਲੇਖ ਹੇਠ ਲੇਖ ਪ੍ਰਕਾਸ਼ਿਤ ਹੋਇਆ ਹੈ। ਇਸ 'ਚ ਉਨ੍ਹਾਂ ਨੇ ਦੋ ਕਿੱਸਿਆਂ ਦੀ ਕਥਾ ਕਰਕੇ ਅਤੇ ਭੌਤਿਕ ਵਿਗਿਆਨ ਦੇ ਨਿਯਮਾਂ ਰਾਹੀਂ ਪੁਨਰ-ਜਨਮ ਨੂੰ ਵਿਗਿਆਨਕ ਸੱਚਾਈ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਅਸੀਂ ਇਨ੍ਹਾਂ ਦੋਹਾਂ ਪੱਖਾਂ 'ਤੇ ਵਿਚਾਰ ਕਰਕੇ ਦੱਸਦੇ ਹਾਂ ਕਿ ਅਸਲੀਅਤ ਕੀ ਹੈ ? ਵਿਚਾਰ-ਚਰਚਾ ਵਿੱਚ ਪੁਨਰ-ਜਨਮ ਸਬੰਧੀ ਹੋਰ ਕਿਸੇ ਨੁਕਤੇ ਨੂੰ ਨਹੀਂ ਲਵਾਂਗੇ।

ਪਹਿਲਾ ਕਿੱਸਾ ਪਾਇਲ ਦੇ ਤਾਰਨਜੀਤ ਦੀ ਮੌਤ ਹੋਣ ਅਤੇ ਉਸਦੇ ਸਤਨਾਮ ਵਜੋਂ ਚਕਚੌਲਾ (ਜਲੰਧਰ) ਵਿੱਚ ਜਨਮ ਲੈਣ ਬਾਰੇ ਹੈ। ਉਨ੍ਹਾਂ ਲਿਖਿਆ ਹੈ ਕਿ ਇਸ ਬਾਰੇ ਫੌਰਿੰਸਕ ਮਾਹਰ ਪ੍ਰੋ. ਵਿਕਰਮ ਚੌਹਾਨ ਨੇ ਖੋਜ ਕੀਤੀ ਸੀ ਅਤੇ "ਇਸ ਖੋਜ ਨੂੰ ਝਾਂਸੀ ਯੂਨੀਵਰਸਿਟੀ ਬੁੰਦੇਲਖੰਡ ਵਿਖੇ ਹੋਈ ਨੈਸ਼ਨਲ ਕਾਨਫਰੰਸ ਵਿੱਚ ਵਿਚਾਰਨ ਉਪਰੰਤ ਸਹੀ ਪਾਇਆ ਗਿਆ।"

ਪ੍ਰੋ. ਸਾਹਿਬ ਨੇ ਦੋਨੋਂ ਕਿੱਸਿਆਂ ਦੀ ਕਥਾ ਤਾਂ ਕਰ ਦਿੱਤੀ ਪਰ ਜਦੋਂ ਅਸੀਂ ਉਨ੍ਹਾਂ ਨੂੰ ਟੈਲੀਫੋਨ 'ਤੇ ਪੁੱਛਿਆ ਤਾਂ ਉਨ੍ਹਾਂ ਦਾ ਜਵਾਬ ਸੀ- "ਮੈਂ ਅਖਬਾਰਾਂ ਵਿੱਚੋਂ ਜਾਂ ਕਿਤਾਬਾਂ ਵਿੱਚੋਂ ਜੋ ਪੜ੍ਹਿਆ, ਲਿਖ ਦਿੱਤਾ"। ਉਨ੍ਹਾਂ ਇਹ ਵੀ ਮੰਨਿਆ ਕਿ ਉਨ੍ਹਾਂ ਨੇ ਪ੍ਰੋ. ਵਿਕਰਮ ਚੌਹਾਨ ਜਾਂ ਯੂਨੀਵਰਸਿਟੀ ਨਾਲ ਕੋਈ ਸੰਪਰਕ ਨਹੀਂ ਕੀਤਾ।

ਅਸੀਂ ਉਸ ਯੂਨੀਵਰਸਿਟੀ ਤੋਂ ਸਪੱਸ਼ਟੀਕਰਣ ਮੰਗਿਆ ਸੀ। ਪਰ ਯੂਨੀਵਰਸਿਟੀ ਦੇ ਅਧਿਕਾਰੀ ਡਾ. ਪ੍ਰਵੀਨ ਕੁਮਾਰ ਜੰਜੂਆ ਜੀ ਨੇ ਸਾਨੂੰ ਟੈਲੀਫੋਨ ਰਾਹੀਂ ਕਿਹਾ ਕਿ 2002 ਵਿੱਚ ਇੱਕ ਸਾਇੰਸ ਕਾਨਫਰੰਸ ਕਰਾਈ ਗਈ ਸੀ। ਇਸ ਵਿੱਚ ਪ੍ਰੋ. ਚੌਹਾਨ ਨੇ ਆਪਣਾ ਪੇਪਰ ਪੜ੍ਹਿਆ ਸੀ। ਇਸ ਦਾ ਕੀ ਬਣਿਆ ? ਇਸ ਬਾਰੇ ਉਹ ਲਿਖਤੀ ਤੌਰ 'ਤੇ ਕੁੱਝ ਦੇਣ ਤੋਂ ਅਸਮਰਥ ਹਨ। ਜੇਕਰ ਕਾਨਫਰੰਸ ਨੇ ਵਿਗਿਆਨਕ ਸਚਾਈ ਨੂੰ ਪ੍ਰਵਾਨ ਕੀਤਾ ਹੁੰਦਾ ਤਾਂ ਉਨ੍ਹਾਂ ਨੂੰ ਲਿਖਤੀ ਤੌਰ 'ਤੇ ਦੇਣ 'ਤੇ ਕੋਈ ਇਤਰਾਜ਼ ਨਹੀਂ ਹੋਣਾ ਸੀ।

ਇਸ ਤੋਂ ਇਲਾਵਾ ਇਸ ਦੀ ਪੜਤਾਲ ਸਾਡੀ ਤਰਕਸ਼ੀਲ ਸੁਸਾਇਟੀ ਨੇ ਕੀਤੀ ਸੀ। ਬੱਚੇ ਨੂੰ ਉਸਦਾ ਤਾਇਆ ਸਾਰੀਆਂ ਗੱਲਾਂ ਸਿਖਾ ਰਿਹਾ ਸੀ। ਇਹ ਕਿੱਸਾ ਝੂਠਾ ਸਾਬਤ ਪਾਇਆ ਗਿਆ ਸੀ। ਇਸ ਬਾਰੇ ਉਸੇ ਸਮੇਂ ਖਬਰ ਵੀ ਪ੍ਰਕਾਸ਼ਤ ਕਰਵਾ ਦਿੱਤੀ ਗਈ ਸੀ ਜਿਸਨੂੰ ਬਾਅਦ ਵਿੱਚ ਕਿਸੇ ਨੇ ਵੀ ਚੈਲਿੰਜ ਨਹੀਂ ਕੀਤਾ।

ਹੁਣ ਦੂਸਰੇ ਕਿੱਸੇ ਬਾਰੇ। ਇਸ ਵਿੱਚ ਲੱਝੀ ਦੇ ਮਰਨ ਉਪਰੰਤ ਉਸਦੇ ਸ਼ਾਂਤੀ ਵਜੋਂ ਪੁਨਰ-ਜਨਮ ਦਾ ਕਿੱਸਾ ਹੈ। ਇਹ ਕੇਸ ਵੀ ਉਸ ਸਮੇਂ ਹੋਈਆਂ "ਬੋਧੀ ਗੋਸ਼ਟੀਆਂ" ਵਿੱਚ ਬਹਿਸ ਦਾ ਵਿਸ਼ਾ ਬਣਿਆ ਸੀ। ਅਸੀਂ ਉਸ ਬਹਿਸ ਦੇ ਕੁਝ ਅੰਸ਼ ਪੇਸ਼ ਕਰਦੇ ਹਾਂ: "ਵੀਤਾਂਗੇ:...ਮੈਨੂੰ ਕਾਵੂਰ ਸਾਹਿਬ....ਨੇ...ਪੁਨਰ-ਜਨਮ ਦੇ ਕੇਸ ਦਾ ਰਿਕਾਰਡ ਦਿੱਤਾ। ਮੇਰਾ ਖਿਆਲ ਹੈ ਉਸ ਦਾ ਨਾਂ ਸਾਂਤੀ ਦੇਵੀ ਸੀ।...

ਪ੍ਰਧਾਨ: ਕੀ ਤੁਸੀਂ ਸਬੂਤ ਬਾਰੇ ਕੁੱਝ ਦੱਸੋਗੇ।

ਕਵੂਰ: ਵੀਤਾਂਗੇ ਸਾਹਿਬ ਨੇ ਸ਼ਾਂਤੀ ਦੇਵੀ ਦੇ ਕੇਸ ਦੀ ਗੱਲ ਕੀਤੀ ਹੈ। ਮੇਰਾ ਖਿਆਲ ਹੈ ਕਿ 1947 ਵਿੱਚ ਮੈਂ ਇਹਨਾਂ ਨੂੰ ਕੁੱਝ ਕਾਗਜ਼ ਦਿੱਤੇ ਸਨ, ਜਿਹੜੇ 1942 ਵਿੱਚ ਮੈਨੂੰ ਸ਼ਾਂਤੀ ਦੇਵੀ ਦੇ ਪਿਤਾ ਵੱਲੋਂ ਪ੍ਰਾਪਤ ਹੋਏ ਸਨ।... ਕੈਨਨ ਦੀ ਕਿਤਾਬ ਪੜ੍ਹਨ ਪਿੱਛੋਂ (ਪ੍ਰਧਾਨ ਨੇ ਟੋਕ ਦਿੱਤਾ)

ਪ੍ਰਧਾਨ: ਕਾਵੂਰ...ਮੈਨੂੰ ਅਫਸੋਸ ਹੈ ਕਿ ਮੈਂ ਤੁਹਾਨੂੰ ਟੋਕ ਰਿਹਾ ਹਾਂ..।

ਕਵੂਰ: ਪ੍ਰਧਾਨ ਜੀ...ਮੇਰੇ ਕੋਲ ਪੁਨਰ-ਜਨਮੀ ਧੀ ਅਤੇ ਉਸਦੇ ਬਾਪ ਦੀ ਇੱਕ ਚਿੱਠੀ ਹੈ ਜਿਹੜੀ ਉਸਨੇ ਮੇਰੀ ਚਿੱਠੀ ਦੇ ਉੱਤਰ ਵਿੱਚ ਭੇਜੀ ਸੀ (ਪ੍ਰਧਾਨ ਨੇ ਟੋਕ ਦਿੱਤਾ)।

ਪ੍ਰਧਾਨ: ਤੁਸੀਂ ਇਹ ਚਿੱਠੀ ਅਗਲੇ ਜਾਂ ਉਸ ਤੋਂ ਅਗਲੇ ਸ਼ੈਸ਼ਨ ਵਿੱਚ ਪੇਸ਼ ਕਰ ਸਕਦੇ ਹੋ।" (11 ਅਪ੍ਰੈਲ, 1969 ਨੂੰ ਪ੍ਰਸਾਰਤ)

ਅਗਲੀ ਗੋਸ਼ਟੀ ਵਿੱਚ ਹਵਾਲਾ ਇਉਂ ਹੈ:

"ਕਾਵੂਰ: ਪਿਛਲੀ ਅਧੂਰੀ ਬਹਿਸ ਦਾ ਕੀ ਬਣੇਗਾ? ਜੇਕਰ ਗਲਤ ਬਿਆਨ ਦਿੱਤੇ ਜਾਣਗੇ ਅਤੇ ਮੈਂ ਚੁੱਪ ਰਹਾਂਗਾ ਤਾਂ ਸਰੋਤੇ ਇਹ ਪ੍ਰਭਾਵ ਲੈਣਗੇ ਕਿ ਮੈਂ ਉਨ੍ਹਾਂ ਨਾਲ ਸਹਿਮਤ ਹਾਂ ਜਾਂ ਬੌਧਿਕ ਪੱਖੋਂ ਮੈਂ ਸਮਝੌਤਾ ਕਰ ਰਿਹਾ ਹਾਂ ਜਾਂ ਤੱਥਾਂ ਨੂੰ ਛੁਪਾ ਰਿਹਾ ਹਾਂ। ਪਿਛਲੀ ਵਾਰ ਅਸੀਂ ਸਾਂਤੀ ਦੇਵੀ ਦੇ ਪੁਨਰ-ਜਨਮ ਬਾਰੇ ਬਹਿਸ ਕੀਤੀ ਸੀ ਪਰ ਬਹਿਸ ਪੂਰੀ ਨਹੀਂ ਸੀ ਹੋ ਸਕੀ। ਪਰ ਅੱਜ ਤੁਸੀਂ ਮੌਕਾ ਹੀ ਨਹੀਂ ਦੇ ਰਹੇ।

ਪ੍ਰਧਾਨ: ਗਨੰਤੀਲੇਕਾ ਦੇ ਕੇਸ ਤੋਂ ਉਲਟ ਸ਼ਾਂਤੀ ਦੇਵੀ ਦੇ ਕੇਸ ਦੀ ਪੜਤਾਲ ਕਿਸੇ ਮਾਹਿਰ ਮਨੋਂ-ਚਕਿਤਸਕ ਨੇ ਨਹੀਂ ਕੀਤੀ ਸੀ।....।" (10 ਮਈ, 1969 ਨੂੰ ਪ੍ਰਸਾਰਤ)[1]

ਸੋ ਇਸ ਤੋਂ ਸਹਿਜੇ ਹੀ ਅਨੁਮਾਨ ਲੱਗ ਸਕਦਾ ਹੈ ਕਿ ਸ਼ਾਂਤੀ ਦੇਵੀ ਦੇ ਪੁਨਰ-ਜਨਮ ਨੂੰ ਡਾ. ਕਾਵੂਰ ਨੇ ਗੱਲਤ ਸਿੱਧ ਕਰ ਦਿੱਤਾ ਹੋਇਆ ਸੀ। ਉਹਨਾਂ ਕੋਲ ਲਿਖਤੀ ਸਬੂਤ ਵੀ ਮੌਜੂਦ ਸਨ, ਜੋ ਉਨ੍ਹਾਂ ਨੂੰ ਟੋਕਣ ਕਰਕੇ ਉਹ ਪੇਸ਼ ਨਹੀਂ ਕਰ ਸਕੇ।

ਇਹ ਤਾਂ ਹੈ ਪੁਨਰ-ਜਨਮ ਦੇ ਕਿੱਸਿਆਂ ਬਾਰੇ ਗੱਲ। ਹੁਣ ਭੌਤਿਕ ਵਿਗਿਆਨਕ ਵਾਲੇ ਨੁਕਤੇ ਵੱਲ ਆਉਂਦੇ ਹਾਂ। ਪਹਿਲਾਂ ਅਸੀਂ ਪ੍ਰੋ. ਸਾਹਿਬ ਦੇ ਲੇਖ ਦਾ ਉਸ ਹਿੱਸੇ ਦਾ ਸਾਰ ਪੇਸ਼ ਕਰਦੇ ਹਾਂ ਜਿਸ ਨੂੰ ਉਨ੍ਹਾਂ ਨੇ ਪੁਨਰ ਜਨਮ ਲਈ ਆਧਾਰ ਬਣਾਇਆ ਹੈ।

ਉਹ ਲਿਖਦੇ ਹਨ, "....ਹਰ ਰੋਜ਼ ਜਦੋਂ ਮਨੁੱਖ ਸੌਂਦਾ ਹੈ ਤਾਂ ਉਸ ਦਾ ਥੋੜ੍ਹੇ ਜਿਹੇ ਸਮੇਂ ਲਈ ਮਰਨਾ ਹੁੰਦਾ ਹੈ। ਨੀਂਦ ਵਿੱਚ ਉਹ ਇਸ ਭੌਤਿਕ ਸੰਸਾਰ ਤੋਂ ਕੱਟ ਜਾਂਦਾ ਹੈ।... ਉਹ ਕੁਝ ਪੁਰਾਣੇ ਅਤੇ ਨਵੇਂ ਰਿਸ਼ਤਿਆਂ ਅਤੇ ਘਟਨਾਵਾਂ ਵਿੱਚੋਂ ਲੰਘਦਾ ਹੈ ਪਰ ਜਦੋਂ ਨੀਂਦ ਖੁੱਲ੍ਹਦੀ ਹੈ ਤਾਂ ਉਹ ਇਸਨੂੰ ਸੁਫਨੇ ਦਾ ਨਾਂ ਦਿੰਦਾ ਹੈ। ਇਹੋ ਸਿਧਾਂਤ ਉਦੋਂ ਵਾਪਰਦਾ ਹੈ ਜਦੋਂ ਉਹ ਅਸਲ ਵਿੱਚ ਮਰਦਾ ਹੈ। ਪਰ ਹੁਣ ਨੀਂਦ ਲੰਬੇ ਸਮੇਂ ਦੀ ਹੈ ਅਤੇ ਇਸ ਨੀਂਦ ਦੇ ਸੁਫਨੇ ਨਾ ਹੋ ਕੇ ਨਾ-ਬਿਆਨ ਕੀਤੀ ਜਾ ਸਕਣ ਵਾਲੀ ਸੱਚਾਈ ਹੁੰਦੀ ਹੈ।

...ਜਦੋਂ ਉਹ (ਇਨਸਾਨ-ਲੇਖਕ) ਮਾਂ ਦੇ ਪੇਟ ਵਿੱਚ ਸੀ ਤਾਂ ਉਹ ਕਿੰਨਾ ਕੁ ਸੀ? ਇਸ ਤੋਂ ਵੀ ਪਹਿਲਾਂ ਜਦੋਂ ਉਹ ਬੀਜ ਸੀ ਤਾਂ ਉਹ ਕਿੰਨਾ ਕੁ ਸੀ? ਤਾਂ ਕੀ ਅਸਲ ਵਿੱਚ ਸ਼ੁਰੂ ਤੋਂ ਉਹ ਇੱਕ ਬੀਜ ਹੀ ਸੀ? ਨਹੀਂ, ਉਹ ਬੀਜ ਨਹੀਂ ਸੀ, ਤਾਂ ਫਿਰ ਕੀ ਸੀ?" ਅਤੇ ਅੱਗੇ "...ਵਿਗਿਆਨ ਦੇ ਨਿਯਮ ਮੁਤਾਬਿਕ ਊਰਜਾ ਨੂੰ ਨਾ ਤਾਂ ਕੋਈ ਬਣਾ ਸਕਦਾ ਹੈ ਤੇ ਨਾ ਹੀ ਇਸ ਨੂੰ ਖਤਮ ਕੀਤਾ ਜਾ ਸਕਦਾ ਹੈ। ਹਾਂ ਇਸ ਦੀਆਂ ਸ਼ਕਲਾਂ ਨੂੰ ਬਦਲਿਆ ਜਾ ਸਕਦਾ ਹੈ ਅਤੇ ਕੁਝ ਊਰਜਾ ਇਸ ਬ੍ਰਹਿਮੰਡ ਵਿੱਚ ਇਕਸਾਰ ਰਹਿੰਦੀ ਹੈ। (ਘਟਦੀ ਜਾਂ ਵਧਦੀ ਨਹੀਂ)..."

ਅੱਗੇ। "ਤਾਂ ਫਿਰ ਚੇਤਨਾ ਵੀ ਤਾਂ ਊਰਜਾ ਦਾ ਹੀ ਇੱਕ ਰੂਪ ਹੈ। ਇਸ ਨੂੰ ਵੀ ਨਾ ਤਾਂ ਬਣਾਇਆ ਜਾ ਸਕਦਾ ਹੈ ਅਤੇ ਨਾ ਹੀ ਖਤਮ ਕੀਤਾ ਜਾ ਸਕਦਾ ਹੈ। ਇਸ ਦਾ ਰੂਪਾਂਤਰਣ ਹੁੰਦਾ ਹੈ। ਹਾਂ, ਇਸ ਦਾ ਰੂਪਾਂਤਰਣ ਹੋਣਾ ਅਵੱਸ਼ ਹੈ ਕਿਉਂਕਿ ਇਹ ਸਮੇਂ ਦੇ ਅਧੀਨ ਹੈ।..."

ਸੋ ਪੁਨਰ-ਜਨਮ ਨੂੰ ਸਾਬਤ ਕਰਨ ਲਈ ਉਨ੍ਹਾਂ ਨੇ ਊਰਜਾ ਨੂੰ ਆਧਾਰ ਬਣਾ ਕੇ ਇਸ ਦੁਆਲੇ ਗੱਲ ਘੁਮਾਈ ਹੈ। ਅਸੀਂ ਵੀ ਅਗਲੀ ਵਿਚਾਰ-ਚਰਚਾ ਇਸ ਨੁਕਤੇ 'ਤੇ ਹੀ ਕੇਂਦਰਤ ਰੱਖਾਂਗੇ।

**ਊਰਜਾ ਦਾ ਸਿਧਾਂਤਕ ਨਿਯਮ:**

ਐਟਮ ਬੰਬ ਵਿੱਚ ਯੂਰੇਨੀਅਮ ਦੇ ਕੁੱਝ ਪੁੰਜ (Mass) ਨੂੰ ਖਤਮ ਕਰਕੇ ਗਰਮੀ ਅਤੇ ਰੌਸ਼ਨੀ ਊਰਜਾ (Energy) ਪੈਦਾ ਕੀਤੀ ਜਾਂਦੀ ਹੈ। ਅਮਰੀਕਾ ਨੇ ਇਸੇ ਨਿਯਮ ਤਹਿਤ ਐਟਮ ਬੰਬ ਬਣਾਕੇ ਉਸਨੂੰ ਨਾਗਾਸਾਕੀ ਤੇ ਹੀਰੋਸੀਮਾ ਸ਼ਹਿਰਾਂ 'ਤੇ ਸੁੱਟਿਆ। ਇਸ

ਗਰਮੀ ਊਰਜਾ ਨੇ ਇਨ੍ਹਾਂ ਸ਼ਹਿਰਾਂ ਨੂੰ ਰਾਖ ਬਣਾ ਦਿੱਤਾ। ਸੋ ਪੁੰਜ ਤੋਂ ਊਰਜਾ ਪੈਦਾ ਕੀਤੀ ਜਾ ਸਕਦੀ ਹੈ।

ਸੂਰਜ ਦੀ ਊਰਜਾ (ਰੌਸ਼ਨੀ) ਨਾਲ ਪੌਦੇ ਆਪਣਾ ਭੋਜਨ, ਪਾਣੀ ਅਤੇ ਕਾਰਬਨ ਡਾਈਆਕਸਾਈਡ ਤੋਂ ਬਣਾਉਂਦੇ ਹਨ। ਇਸੇ ਆਸਰੇ ਉਨ੍ਹਾਂ ਦੀ ਮੋਟਾਈ ਅਤੇ ਲੰਬਾਈ ਦਾ ਵਾਧਾ ਹੁੰਦਾ ਹੈ। ਇਸ ਤਰ੍ਹਾਂ ਇਹ ਨਵਾਂ ਪੁੰਜ ਹੀ ਬਣ ਗਿਆ। ਪਰ ਇਹ ਸੰਭਵ ਸਿਰਫ ਊਰਜਾ ਨੂੰ ਖਤਮ ਕਰਨ ਨਾਲ ਹੀ ਹੋਇਆ। ਇਸ ਤਰ੍ਹਾਂ ਬਣੇ ਪੁੰਜ ਵਿੱਚ ਜਿਹੜੀ ਸੂਰਜੀ ਊਰਜਾ ਜਮ੍ਹਾਂ ਹੋ ਜਾਂਦੀ ਹੈ, ਉਸਦੇ ਜਮ੍ਹਾਂ ਹੋਣ ਕਰਕੇ ਹੀ ਉਸਨੂੰ ਬੰਧੂਆ ਊਰਜਾ (Bonded Energy) ਕਿਹਾ ਜਾਂਦਾ ਹੈ। ਜਦੋਂ ਦਰਖਤ ਨੂੰ ਸਾੜਦੇ ਹਾਂ ਤਾਂ ਇਹ ਬੰਧੂਆ ਊਰਜਾ ਹੀ ਸੜਦੀ ਹੋਈ ਤਾਪ ਅਤੇ ਰੌਸ਼ਨੀ ਆਦਿ ਵਿੱਚ ਬਦਲਦੀ ਹੈ। ਕਹਿਣ ਤੋਂ ਭਾਵ ਕਿ ਊਰਜਾ ਵੀ ਪੁੰਜ ਵਿੱਚ ਬਦਲਦੀ ਹੈ।

ਤਾਹੀਉਂ 1905 ਤੋਂ ਬਾਅਦ ਭੌਤਿਕ ਵਿਗਿਆਨ ਵਿੱਚ ਇਹ ਨਿਯਮ ਪ੍ਰਵਾਨਿਤ ਹੈ: **ਊਰਜਾ, ਪੁੰਜ ਵਿੱਚ ਅਤੇ ਪੁੰਜ, ਊਰਜਾ ਵਿੱਚ ਬਦਲਦਾ ਰਹਿੰਦਾ ਹੈ।**

ਪਰ ਪ੍ਰੋ. ਸਾਹਿਬ ਲਿਖਦੇ ਹਨ ਕਿ "ਊਰਜਾ ਨੂੰ ਨਾ ਤਾਂ ਕੋਈ ਬਣਾ ਸਕਦਾ ਹੈ ਤੇ ਨਾ ਹੀ ਇਸ ਨੂੰ ਖਤਮ ਕੀਤਾ ਜਾ ਸਕਦਾ ਹੈ।" ਇਹ ਨਿਯਮ 1900 ਤੋਂ ਪਹਿਲਾਂ ਦਾ ਹੈ। ਫਿਰ ਹੁਣ ਉਹ ਸੌ ਸਾਲਾ ਬੌਂਡਾ ਅਤੇ ਬੋਦਾ ਹੋ ਚੁੱਕਾ ਨਿਯਮ ਕਿਉਂ ਪੇਸ਼ ਕਰਦੇ ਹਨ? ਕਿਉਂਕਿ ਉਹਨਾਂ ਨੇ ਆਧਾਰ ਤਿਆਰ ਕਰਨਾ ਹੈ ਕਿ ਚੇਤਨਾ ਵੀ ਨਾ ਬਣਾਈ ਜਾ ਸਕਦੀ ਹੈ, ਨਾ ਹੀ ਨਸ਼ਟ ਕੀਤੀ ਜਾ ਸਕਦੀ ਹੈ ਕਿਉਂਕਿ ਚੇਤਨਾ, ਊਰਜਾ ਦਾ ਰੂਪ ਹੈ। ਇਹ ਅੱਗੇ ਚੱਲਕੇ ਦੇਖਾਂਗੇ ਕਿ ਚੇਤਨਾ, ਊਰਜਾ ਦਾ ਰੂਪ ਕਿਉਂ ਨਹੀਂ ਹੁੰਦੀ? ਪਹਿਲਾਂ ਊਰਜਾ ਦੀਆਂ ਸ਼ਕਲਾਂ ਬਾਰੇ ਗੱਲ ਕਰਦੇ ਹਾਂ।

**ਊਰਜਾ ਦੀਆਂ ਸ਼ਕਲਾਂ (Shape) ਜਾਂ ਕਿਸਮਾਂ (Forms):**

ਅੱਗੇ ਪ੍ਰੋ: ਸਾਹਿਬ ਲਿਖਦੇ ਹਨ ਕਿ "ਹਾਂ ਇਸ ਦੀਆਂ (ਊਰਜਾ ਦੀਆਂ-ਲੇਖਕ) ਸ਼ਕਲਾਂ ਨੂੰ ਬਦਲਿਆ ਜਾ ਸਕਦਾ ਹੈ।" ਕੀ ਤਾਪ ਊਰਜਾ ਜਾਂ ਪੱਠਿਆਂ ਦੀ ਊਰਜਾ ਦੀ ਕੋਈ ਸ਼ਕਲ ਦੇਖੀ ਹੈ ਜਾਂ ਹੋ ਸਕਦੀ ਹੈ? ਨਹੀਂ। ਊਰਜਾ ਦੀਆਂ ਕਿਸਮਾਂ ਹੁੰਦੀਆਂ ਹਨ। ਉਹ ਹਨ- ਤਾਪ ਊਰਜਾ, ਰੋਸ਼ਨੀ, ਚੁੰਬਕੀ, ਰਸਾਇਣਕ, ਯੰਤਰਿਕ, ਬਿਜਲਈ, ਪੱਠਿਆਂ ਦੀ ਊਰਜਾ ਅਤੇ ਪ੍ਰਮਾਣੂ ਊਰਜਾ। ਕਿਸਮ ਅਤੇ ਸ਼ਕਲ ਇੱਕੋ ਗੱਲ ਨਹੀਂ ਜਿਵੇਂ ਸ਼ਕਲ ਅਤੇ ਅਕਲ ਇੱਕੋ ਗੱਲ ਨਹੀਂ। ਅਕਲ ਦੀ ਕੋਈ ਸ਼ਕਲ ਨਹੀਂ ਹੁੰਦੀ। ਸੋ ਊਰਜਾ ਦੀਆਂ ਸ਼ਕਲਾਂ ਨਹੀਂ, ਕਿਸਮਾਂ ਹੁੰਦੀਆਂ ਹਨ।

ਪ੍ਰੋ. ਸਾਹਿਬ ਅਜਿਹਾ ਕਿਉਂ ਕਰਦੇ ਹਨ? ਕਿਉਂਕਿ ਜੇਕਰ ਉਹ ਊਰਜਾ ਦੀਆਂ ਵੱਖ ਵੱਖ ਕਿਸਮਾਂ ਦੀ ਗੱਲ ਕਰਦੇ ਤਾਂ ਇਹ ਸਵਾਲ ਸਹਿਜੇ ਹੀ ਉੱਠ ਖੜੋਣਾ ਸੀ ਕਿ ਊਰਜਾ ਦੀ ਉਹ ਕਿਹੜੀ ਕਿਸਮ ਹੈ ਜੋ ਚੇਤਨਾ ਵਿੱਚ ਰੂਪਾਂਤਰਣ ਹੁੰਦੀ ਹੈ। ਇਸ ਸਵਾਲ ਤੋਂ ਟਾਲਾ ਵੱਟਣ ਲਈ ਉਹ ਊਰਜਾ ਦੀਆਂ ਕਿਸਮਾਂ ਨੂੰ ਸਤਨਾਜੇ ਦੀ 'ਸ਼ਕਲ' 'ਚ ਬਦਲਦੇ ਹਨ। ਫਿਰ ਇਸ ਨੂੰ ਪੀਹ ਕੇ, ਗੁੰਨ ਕੇ ਇੱਕ ਆਟੇ ਦੀ ਚਿੜੀ ਦੀ ਤਰ੍ਹਾਂ ਬਣਾ ਲੈਂਦੇ ਹਨ ਜਿਸ ਦਾ ਨੱਕ-ਮੂੰਹ-ਸਿਰ ਜਿਵੇਂ ਅਤੇ ਜਿਥੋਂ ਮਰਜ਼ੀ ਤੋੜਿਆ-ਮਰੋੜਿਆ ਜਾਂ ਜਿੱਧਰ ਨੂੰ ਮਰਜੀ ਘੁਮਾਇਆ ਜਾ ਸਕਦਾ ਹੋਵੇ। ਆਉ ਦੇਖੀਏ ਕਿ ਪ੍ਰੋ: ਸਾਹਿਬ ਊਰਜਾ ਦੀ ਬਣਾਈ ਚਿੜੀ ਦਾ ਮੂੰਹ ਕਿੱਧਰ ਘੁਮਾਉਂਦੇ ਹਨ?

ਉਹ ਲਿਖਦੇ ਹਨ, "ਕੁਝ ਊਰਜਾ ਇਕਸਾਰ ਰਹਿੰਦੀ ਹੈ (ਘਟਦੀ-ਵਧਦੀ ਨਹੀਂ)" ਬਸ, ਇਸੇ ਇਕਸਾਰ ਰਹਿਣ ਵਾਲੀ ਊਰਜਾ ਨੂੰ ਹੀ ਉਹ ਚੇਤਨਾ ਵਿੱਚ ਇਉਂ ਰੂਪਾਂਤਰਣ ਕਰਦੇ ਹਨ ਕਿ "ਚੇਤਨਾ ਵੀ ਤਾਂ ਊਰਜਾ ਦਾ ਹੀ ਇੱਕ ਰੂਪ ਹੈ।" ਕੀ ਚੇਤਨਾ, ਊਰਜਾ ਦਾ ਰੂਪਾਂਤਰ ਹੋਇਆ ਰੂਪ ਹੈ?, ਇਹ ਤਾਂ ਫਿਰ ਵਿਚਾਰਾਂਗੇ ਪਹਿਲਾਂ ਊਰਜਾ ਬਾਰੇ ਪੇਸ਼ ਕੀਤਾ ਨਿਯਮ ਦੇਖੀਏ।

**ਨਿਯਮ ਕੀ ਹੁੰਦਾ ਹੈ?**

ਇੱਕ ਸਰਲ ਜਿਹੀ ਮਿਸਾਲ ਲਈਏ। ਪੱਥਰ ਹਵਾ ਵਿੱਚ ਸੁੱਟੀਏ ਤਾਂ ਕੀ ਵਾਪਰੇਗਾ? ਧਰਤੀ ਉੱਤੇ ਡਿੱਗ ਪਵੇਗਾ। ਕੀ ਇਹ ਹੋ ਸਕਦਾ ਹੈ ਕਿ ਉੱਪਰ ਵੱਲ ਸੁੱਟੀ ਸ਼ੈਅ ਮੁੜ ਧਰਤੀ ਤੇ ਡਿੱਗਣ ਦੀ ਬਜਾਏ ਉੱਪਰ ਨੂੰ ਚਲੀ ਜਾਵੇ? ਨਹੀਂ। ਇਹ ਕਿਉਂ ਵਾਪਰਦਾ ਹੈ?, ਇਸ ਬਾਰੇ ਸਾਇੰਸਦਾਨ ਨਿਊਟਨ ਜੀ ਨੇ ਖੋਜ ਕਰਕੇ ਦਰਸਾਇਆ ਹੈ ਕਿ ਧਰਤੀ 'ਚ ਗੁਰੂਤਾ ਖਿੱਚ ਹੈ ਇਸ ਕਾਰਣ ਧਰਤੀ ਹਰ ਉੱਪਰਲੀ ਸ਼ੈਅ ਨੂੰ ਆਪਣੇ ਵੱਲ ਖਿਚਦੀ ਹੈ। ਇਸ ਤਰ੍ਹਾਂ ਉੱਪਰ ਤੋਂ ਧਰਤੀ 'ਤੇ ਡਿੱਗਣ ਵਾਲੀਆਂ ਸ਼ੈਆਂ ਦੇ ਵਰਤਾਰੇ ਦਾ ਨਿਯਮ ਖੋਜ ਲਿਆ ਗਿਆ। ਇਸਨੂੰ ਗੁਰੂਤਾ-ਖਿਚ ਸ਼ਕਤੀ ਦਾ ਨਿਯਮ ਕਿਹਾ ਗਿਆ ਹੈ।

**ਸੋ ਨਿਯਮ ਉਸ ਨੂੰ ਕਿਹਾ ਜਾਂਦਾ ਹੈ ਜਿਸ ਅਨੁਸਾਰ ਕਿਸੇ ਵੀ ਵਰਤਾਰੇ ਦਾ ਵਾਪਰਨਾ ਅਟੱਲ ਹੁੰਦਾ ਹੈ।**

ਪਰ ਪ੍ਰੋ. ਸਾਹਿਬ ਲਿਖਦੇ ਹਨ ਕਿ "ਕੁੱਝ ਊਰਜਾ ਇਕਸਾਰ ਰਹਿੰਦੀ ਹੈ (ਘਟਦੀ-ਵਧਦੀ ਨਹੀਂ)"। ਭਾਵ ਕਿ ਕੁੱਝ ਊਰਜਾ ਘਟਦੀ-ਵਧਦੀ ਰਹਿੰਦੀ ਹੈ, ਇਕਸਾਰ ਨਹੀਂ ਰਹਿੰਦੀ। ਇਹ ਕੀ ਬਣਿਆ? ਇਹੀ ਕਿ ਊਰਜਾ ਘਟ-ਵਧ ਵੀ ਸਕਦੀ ਹੈ ਅਤੇ ਇੱਕਸਾਰ ਵੀ ਰਹਿ ਸਕਦੀ ਹੈ ਜਾਂ ਇਸ ਨੂੰ ਇਉਂ ਕਹਿ ਲਵੋ ਕਿ ਕੋਈ ਵਰਤਾਰਾ ਵੀ ਵਾਪਰ ਸਕਦਾ

ਹੈ। ਉਨ੍ਹਾਂ ਅਨੁਸਾਰ ਨਿਯਮ ਦੀ ਗੁਰਬੰਦੀ ਇਉਂ ਬਣਦੀ ਹੈ- ਨਿਯਮ ਉਹ ਹੁੰਦਾ ਹੈ ਜਿਸ ਅਨੁਸਾਰ ਕੋਈ ਵਰਤਾਰਾ ਵਾਪਰ ਵੀ ਸਕਦਾ ਹੈ ਅਤੇ ਨਹੀਂ ਵੀ ਵਾਪਰ ਸਕਦਾ।

ਉਨ੍ਹਾਂ ਦੀ ਨਿਯਮ ਦੀ ਇਸ ਪ੍ਰੀਭਾਸ਼ਾ ਅਨੁਸਾਰ ਧਰਤੀ ਤੋਂ ਉੱਪਰ ਵੱਲ ਸੁੱਟੀ ਸ਼ੈਅ ਧਰਤੀ 'ਤੇ ਵੀ ਡਿੱਗ ਸਕਦੀ ਹੈ ਅਤੇ ਉੱਪਰ ਵੀ ਜਾ ਸਕਦੀ ਹੈ; ਮਨੁੱਖਾਂ ਦੀ ਮੌਤ ਹੋ ਵੀ ਸਕਦੀ ਹੈ ਅਤੇ ਸਦਾ ਲਈ ਜਿੰਦਾ ਵੀ ਰਹਿ ਸਕਦੇ ਹਨ; ਤਰਲ ਪਦਾਰਥ ਨੀਵਾਣ ਵੱਲ ਨੂੰ ਵੀ ਵਹਿ ਸਕਦਾ ਹੈ ਅਤੇ ਉੱਪਰ ਵੱਲ ਨੂੰ ਵੀ; ਧਰਤੀ, ਸੂਰਜ ਦੁਆਲੇ ਵੀ ਘੁੰਮ ਸਕਦੀ ਹੈ ਅਤੇ ਸੂਰਜ, ਧਰਤੀ ਦੁਆਲੇ ਵੀ ਭਾਵ ਕੁੱਝ ਵੀ ਹੋ ਸਕਦਾ ਹੈ। ਇਹ ਨਿਯਮ ਦੀ ਪੱਟੀ ਮੇਸ ਕਰਨਾ ਹੈ।

ਉਹ ਊਰਜਾ ਦੇ ਦੋ ਵੱਖਰੇ ਨਿਯਮ ਕਿਉਂ ਬਣਾਉਂਦੇ ਹਨ ? ਇਸ ਲਈ ਕਿ ਜੇਕਰ ਉਹ ਸਾਰੀ ਊਰਜਾ ਨੂੰ ਚੇਤਨਾ ਵਿੱਚ ਰੂਪਾਂਤਰਣ ਕਰ ਦੇਣ ਤਾਂ ਫਿਰ ਬਨਸਪਤੀ, ਜਾਨਵਰ ਜਗਤ ਅਤੇ ਮਨੁੱਖੀ ਜਗਤ ਜਿਹੜੀ ਊਰਜਾ ਪ੍ਰਾਪਤ ਕਰਦਾ ਹੈ, ਉਹ ਬਾਕੀ ਨਹੀਂ ਬਚਦੀ ਅਤੇ ਜੇਕਰ ਸਾਰੀ ਊਰਜਾ ਨੂੰ ਜਿਉਂ ਦੀ ਤਿਉਂ ਰੱਖਦੇ ਹਨ ਤਾਂ ਫਿਰ ਉਨ੍ਹਾਂ ਕੋਲ ਚੇਤਨਾ ਵਿੱਚ ਰੂਪਾਂਤਰਣ ਹੋਣ ਵਾਲੀ ਊਰਜਾ ਨਹੀਂ ਬਚਦੀ। ਪਰ ਉਨ੍ਹਾਂ ਨੇ ਕਿਵੇਂ ਨਾ ਕਿਵੇਂ ਚੇਤਨਾ ਨੂੰ ਊਰਜਾ ਤੋਂ ਧਾਰਿਆ ਰੂਪ ਦਿਖਾਉਣਾ ਹੈ ਅਤੇ ਫਿਰ ਇਸ ਨੂੰ 'ਪੁਨਰ-ਜਨਮ' ਵਜੋਂ ਪ੍ਰਗਟ ਕਰਨਾ ਹੈ। ਇਸੇ ਲਈ ਉਹ ਆਪਣੀ ਬਣਾਈ ਚਿੜੀ-ਨੁਮਾ ਊਰਜਾ ਵਿੱਚੋਂ 'ਕੁੱਝ ਊਰਜਾ' ਦੇ ਇਕਸਾਰ ਰਹਿਣ ਦੇ 'ਸਿਧਾਂਤ' ਰਾਹੀਂ ਇਸਨੂੰ ਚੇਤਨਾ ਵਿੱਚ ਰੂਪਾਂਤਰਣ ਕਰ ਦਿੰਦੇ ਹਨ। ਚਲੋ ਖੈਰ ...। ਆਓ ਦੇਖੀਏ ਕਿ ਕੀ ਚੇਤਨਾ, ਊਰਜਾ ਦਾ ਰੂਪ ਹੰਦੀ ਹੈ ?

**ਚੇਤਨਾ, ਪਦਾਰਥ ਦਾ ਗੁਣ ਹੈ ਅਤੇ ਊਰਜਾ ਰੂਪ:**

ਬਨਸਪਤੀ ਜਗਤ ਦੀ ਗੱਲ ਲਵੋ। ਇਹ ਊਰਜਾ ਦੁਆਰਾ ਆਪਣਾ ਭੋਜਨ ਪ੍ਰਾਪਤ ਕਰਦੇ ਹਨ। ਇਨ੍ਹਾਂ ਵਿੱਚ ਊਰਜਾ ਜ਼ਜ਼ਬ ਵੀ ਹੋਈ ਹੁੰਦੀ ਹੈ। ਪਰ ਇਹ ਨਾ ਕੋਈ ਵਿਚਾਰ ਬਣਾ ਸਕਦੇ ਹਨ ਨਾ ਹੀ ਗਰਮੀ-ਸਰਦੀ, ਹੜ੍ਹ-ਹਨੇਰੀ ਆਦਿ ਤੋਂ ਬਚਾਅ ਖਾਤਰ ਕੋਈ ਸਹਾਰਾ ਬਣਾ ਸਕਦੇ ਹਨ। ਕਿਉਂ ? ਕਿਉਂਕਿ ਇਨ੍ਹਾਂ ਵਿੱਚ ਅਨੁਭਵ ਤੋਂ ਵਿਚਾਰ ਬਣਾਉਣ ਦੀ ਯੋਗਤਾ ਨਹੀਂ ਹੁੰਦੀ। ਕਹਿਣ ਤੋਂ ਭਾਵ ਕਿ ਦਰਖਤਾਂ ਵਿੱਚ ਊਰਜਾ ਹੋਣ ਦੇ ਬਾਵਜੂਦ ਕੋਈ ਚੇਤਨਾ ਨਹੀਂ ਹੁੰਦੀ।

ਹੁਣ ਮਨੁੱਖ ਨੂੰ ਲਵੋ; ਗਰਮੀ ਦੇ ਅਨੁਭਵ 'ਤੇ ਸੋਚ-ਵਿਚਾਰ ਕੇ ਉਸ ਨੇ ਏਅਰਕੰਡੀਸ਼ਨਰ ਬਣਾ ਲਏ ਹਨ ਭਾਵ ਮਨੁੱਖ 'ਚ ਚੇਤਨਾ ਹੁੰਦੀ ਹੈ।

ਹੁਣ ਅੱਗੇ। ਬਨਸਪਤੀ ਜਗਤ ਅਤੇ ਮਨੁੱਖੀ ਜਗਤ ਦੋਨੋਂ ਹੀ ਪਦਾਰਥ ਦੇ ਰੂਪ

ਹਨ, ਅਤੇ ਦੋਨੋਂ ਹੀ ਊਰਜਾ ਦੀ ਵਰਤੋਂ ਕਰਦੇ ਹਨ, ਦੋਨਾਂ ਵਿੱਚ ਹੀ ਊਰਜਾ ਹੁੰਦੀ ਹੈ। ਪਰ ਬਨਸਪਤੀ ਜਗਤ ਵਿੱਚ ਚੇਤਨਾ ਨਹੀਂ ਹੁੰਦੀ। ਇਹ *ਸਿਰਫ ਤੇ ਸਿਰਫ* ਮਨੁੱਖੀ ਜਗਤ ਵਿੱਚ ਹੀ ਹੁੰਦੀ ਹੈ। ਕਿਉਂ? ਕਿਉਂਕਿ ਇਹ ਮਨੁੱਖੀ ਦਿਮਾਗ ਦੇ ਰੂਪ ਵਿੱਚ ਵਿਕਸਤ ਹੋਏ ਪਦਾਰਥ ਦੇ ਰੂਪ ਦਾ ਗੁਣ ਹੈ ਸੋ, ਚੇਤਨਾ ਪਦਾਰਥ ਦੇ ਵਿਕਸਤ ਹੋਏ ਰੂਪ, ਮਨੁੱਖੀ ਦਿਮਾਗ ਦਾ ਗੁਣ ਹੈ ਤੇ ਊਰਜਾ ਪਦਾਰਥ ਦਾ ਰੂਪ ਹੈ।

ਪਰ ਪ੍ਰੋ. ਸਾਹਿਬ "ਚੇਤਨਾ ਵੀ ਤਾਂ ਊਰਜਾ ਦਾ ਹੀ ਰੂਪਾਂਤਰਣ ਹੋਇਆ ਰੂਪ ਹੈ...।" ਲਿਖ ਕੇ ਗੁਣ ਤੇ ਰੂਪ ਨੂੰ ਇੱਕੋ ਗੱਲ ਬਣਾ ਧਰਦੇ ਹਨ।

**ਚੇਤਨਾ ਬਣਨ ਦਾ ਅਮਲ**

ਹੁਣ ਗੱਲ ਕਰਦੇ ਹਾਂ ਕਿ ਚੇਤਨਾ ਕਿਵੇਂ ਪੈਦਾ ਹੁੰਦੀ ਹੈ?

**ਪਹਿਲਾਂ ਚੇਤਨਾ ਦੇ ਸੋਮੇ ਬਾਰੇ:**

ਇੱਕ ਮਿਸਾਲ ਲਵੋ। ਮਨੁੱਖ ਬੇਰੀ ਦੇ ਬੇਰ ਲੱਗੇ ਦੇਖਦਾ ਹੈ। ਇਹ ਬੇਰੀ ਅਤੇ ਬੇਰ ਸਿੱਧੇ ਉਸ ਦੇ ਦਿਮਾਗ ਅੰਦਰ ਨਹੀਂ ਘੁਸਣਗੇ ਅਤੇ ਨਾ ਹੀ ਦਿਮਾਗ ਨੂੰ ਚੀਰਨ ਵਕਤ ਬੇਰੀ ਜਾਂ ਬੇਰ ਮਿਲਣਗੇ। ਹੁੰਦਾ ਕੀ ਹੈ? ਅੱਖਾਂ ਵਾਲੀ ਗਿਆਨ ਇੰਦਰੀ ਬੇਰੀ ਅਤੇ ਬੇਰਾਂ ਦਾ ਪ੍ਰਤੀਬਿੰਬ ਦਿਮਾਗ ਨੂੰ ਭੇਜਦੀ ਹੈ। ਇਸ ਪ੍ਰਤੀਬਿੰਬ ਤੋਂ ਅੱਗੇ ਦਿਮਾਗ ਇਸ ਬਾਰੇ ਕੋਈ ਵਿਚਾਰ ਬਣਾਉਂਦਾ ਹੈ। ਇਹ ਵਿਚਾਰਾਂ ਦਾ ਸੰਗ੍ਰਿਹ ਹੀ ਚੇਤਨਾ ਬਣਦੀ ਹੈ। ਜੇਕਰ ਬਾਹਰ ਕੋਈ ਪੇੜ-ਪੌਦੇ, ਪਹਾੜ, ਸਮੁੰਦਰ, ਚੰਦ, ਸੂਰਜ, ਭਾਵ ਕੁਝ ਵੀ ਨਾ ਹੋਵੇ ਤਾਂ ਕੀ ਮਨੁੱਖ ਨੂੰ ਇਨ੍ਹਾਂ ਦਾ ਕੋਈ ਅਨੁਭਵ ਹੋ ਸਕੇਗਾ? ਨਹੀਂ। ਸੋ ਇਸ ਤੋਂ ਸਾਫ ਹੈ ਕਿ ਚੇਤਨਾ ਦਾ ਸੋਮਾ ਬਾਹਰੀ ਜਗਤ ਹੈ।

ਹੋਰ ਅੱਗੇ। ਸੰਨ 1920 ਵਿੱਚ ਅੱਠ ਅਤੇ ਦੋ ਸਾਲਾਂ ਦੀਆਂ ਬੱਚੀਆਂ ਇੱਕ ਬਘਿਆੜ ਦੇ ਘੁਰਨੇ 'ਚੋਂ ਲੱਭ ਕੇ ਲਿਆਂਦੀਆਂ ਗਈਆਂ। ਦੋ ਸਾਲਾ ਬੱਚੀ ਤਾਂ ਕੁੱਝ ਮਹੀਨਿਆਂ ਬਾਦ ਹੀ ਮਰ ਗਈ। ਪਰ ਅੱਠ ਸਾਲਾ ਬੱਚੀ, ਜਿਸ ਦਾ ਨਾਮ ਕਮਲਾ ਰੱਖਿਆ ਗਿਆ 1929 ਤੱਕ ਜੀਵਤ ਰਹੀ। ਕਮਲਾ ਵਿੱਚ ਮਨੁੱਖੀ ਵਰਤਾਓ ਦੀਆਂ ਕੋਈ ਵੀ ਵਿਸ਼ਸ਼ਤਾਵਾਂ ਨਹੀਂ ਸਨ। ਉਹ ਜਾਨਵਰਾਂ ਵਾਂਗ ਹੀ ਚੌਪਾਇਆ ਹੀ ਸੀ। ਕੋਈ ਬੋਲੀ ਨਹੀਂ ਬੋਲ ਸਕਦੀ ਸੀ, ਸਿਰਫ ਬਘਿਆੜ ਵਾਂਗ ਹੀ ਘੁਰ-ਘੁਰ ਕਰ ਸਕਦੀ ਸੀ। ਉਹ ਮਨੁੱਖਾਂ ਵੱਲ ਦੇਖ ਕੇ ਘਰੇਲੂ ਪਸ਼ੂਆਂ ਦੀ ਤਰ੍ਹਾਂ ਹੀ ਪ੍ਰਤੀਕ੍ਰਿਆ ਕਰਦੀ ਸੀ। ਕਈ ਸਾਲਾਂ ਦੀ ਲਗਾਤਾਰ ਅਤੇ ਧਿਆਨਪੂਰਵਕ ਦੇਖ-ਭਾਲ ਤੋਂ ਬਾਅਦ ਹੀ ਉਸ ਵਿੱਚ ਮਾੜੀਆਂ-ਮੋਟੀਆਂ ਮਨੁੱਖੀ ਆਦਤਾਂ ਵਿਕਸਤ ਹੋਈਆਂ। ਮੌਤ ਤੋਂ ਪਹਿਲਾਂ ਉਸ ਵਿੱਚ ਹੌਲੀ-ਹੌਲੀ

ਅਤੇ ਸਿੱਧ-ਪੱਧਰੀ ਬੋਲੀ ਬੋਲਣ, ਮਨੁੱਖੀ ਖਾਣਾ ਅਤੇ ਪਹਿਰਾਵਾ ਪਾਉਣ ਦੀ ਬਹੁਤ ਹੀ ਹੇਠਲੇ ਪੱਧਰ ਦੀ ਆਦਤ ਵਿਕਸਤ ਹੋਈ। ਬਘਿਆੜ ਬੱਚੇ ਵਜੋਂ ਜਾਣੀ ਜਾਂਦੀ ਇਸ ਕਮਲਾ 'ਚ ਮਨੁੱਖਾਂ ਵਾਲੇ "ਸਵੈ-ਪੁਣੇ ਦੀ ਭਾਵਨਾ" ਬਿਲਕੁਲ ਨਹੀ ਸੀ।[2] ਇਹ ਅਜਿਹਾ ਸਬੂਤ ਹੈ ਜੋ ਸਾਫ ਕਰਦਾ ਹੈ ਕਿ ਮਨੁੱਖ 'ਚ ਚੇਤਨਾ ਸਮਾਜ ਦੇ ਅੰਗ ਹੋਣ ਕਰਕੇ ਹੀ ਪੈਦਾ ਹੁੰਦੀ ਹੈ।

ਗੱਲ ਕੀ, ਚੇਤਨਾ ਦਾ ਸੋਮਾ ਸਾਡੇ ਆਲੇ-ਦੁਆਲੇ ਦਾ ਸਮੁੱਚਾ ਬਾਹਰੀ ਜਗਤ ਬਣਦਾ ਹੈ।

**ਦੂਸਰਾ, ਚੇਤਨਾ ਦੇ ਸਾਧਨਾਂ ਬਾਰੇ:**

ਇੱਕ ਉਦਾਹਰਣ ਲੈਂਦੇ ਹਾਂ। ਡਾਕਟਰ, ਮਰੀਜ਼ ਦਾ ਓਪਰੇਸ਼ਨ ਕਰਨ ਵਕਤ ਸਰੀਰ ਸੁੰਨ ਕਰ ਦਿੰਦੇ ਹਨ ਅਤੇ ਚੀਰ-ਫਾੜ ਕਰੀ ਜਾਂਦੇ ਹਨ। ਪਰ ਮਰੀਜ਼ ਨੂੰ ਕੋਈ ਦਰਦ ਮਹਿਸੂਸ ਨਹੀਂ ਹੁੰਦਾ। ਕਿਉਂ? ਕਿਉਂਕਿ ਦਰਦ ਮਹਿਸੂਸ ਕਰਨ ਵਾਲੀ ਉਸਦੀ ਗਿਆਨ ਇੰਦਰੀ ਕ੍ਰਿਆਸ਼ੀਲ ਨਹੀਂ ਰਹਿਣ ਦਿੱਤੀ ਗਈ।

ਇਸ ਲਈ ਮਨੁੱਖੀ ਚੇਤਨਾ ਦਾ ਸਾਧਨ ਮਨੁੱਖ ਦੀਆਂ ਪੰਜੇ ਗਿਆਨ ਇੰਦਰੀਆਂ ਬਣਦੀਆਂ ਹਨ। ਜਿਵੇਂ ਦਾਣੇ ਕੱਢਣ ਵਾਲੀ ਮਸ਼ੀਨ ਦੇ ਪਟੇ 'ਤੇ ਰੁੱਗ ਰੱਖਿਆ ਜਾਂਦਾ ਹੈ, ਪਟਾ ਉਸਨੂੰ ਅੰਦਰ ਲਈ ਜਾਂਦਾ ਹੈ। ਇਸੇ ਤਰ੍ਹਾਂ ਮਨੁੱਖ ਦੀਆਂ ਪੰਜੇ ਗਿਆਨ ਇੰਦਰੀਆਂ ਪਟੇ ਦੀ ਤਰ੍ਹਾਂ ਬਾਹਰਲੀ ਹਕੀਕਤ ਦੇ ਅਨੁਭਵ ਨੂੰ ਦਿਮਾਗ ਕੋਲ ਲਿਜਾਂਦੀਆਂ ਹਨ ਅਤੇ ਦਿਮਾਗ ਆਪਣੀ ਸੋਚ-ਪ੍ਰਕ੍ਰਿਆ ਰਾਹੀਂ ਇਨ੍ਹਾਂ ਦੁਆਰਾ ਚੇਤੰਨ ਹੁੰਦਾ ਜਾਂਦਾ ਹੈ ਭਾਵ ਚੇਤਨਾ ਬਣਦੀ ਜਾਂਦੀ ਹੈ।

ਚੇਤਨਾ ਲਈ ਬਾਹਰੀ ਜਗਤ, ਗਿਆਨ ਇੰਦਰੀਆਂ ਅਤੇ ਮਨੁੱਖੀ ਦਿਮਾਗ ਦਾ ਹੋਣਾ ਲਾਜ਼ਮੀ ਸ਼ਰਤ ਹਨ। ਇਨ੍ਹਾਂ ਤਿੰਨਾਂ ਵਿੱਚੋਂ ਕਿਸੇ ਇੱਕ ਨੂੰ ਵੀ ਕੱਢ ਦੇਣ 'ਤੇ ਚੇਤਨਾ ਪੈਦਾ ਨਹੀਂ ਹੋ ਸਕਦੀ। ਮਿਸਾਲ ਵਜੋਂ ਬਾਹਰੀ ਜਗਤ ਨਹੀਂ ਤਾਂ ਚੇਤਨਾ ਕਿਸ ਬਾਰੇ ਹੋਵੇਗੀ? ਗਿਆਨ ਇੰਦਰੀਆਂ ਨਹੀਂ ਤਾਂ ਅਨੁਭਵ ਨਹੀਂ ਹੋਵੇਗਾ। ਦਿਮਾਗ ਨਹੀਂ ਤਾਂ ਅਨੁਭਵ ਤੋਂ ਸਿੱਟੇ ਨਹੀਂ ਨਿਕਲਣਗੇ। ਸੋ ਚੇਤਨਾ ਅਤੇ ਊਰਜਾ ਦੋ ਵੱਖੋ-ਵੱਖਰੀਆਂ ਗੱਲਾਂ ਹਨ। **ਚੇਤਨਾ ਬਾਹਰੀ ਜਗਤ ਦੇ ਗਿਆਨ ਇੰਦਰੀਆਂ ਨੂੰ ਹੁੰਦੇ ਅਨੁਭਵ ਤੋਂ ਦਿਮਾਗੀ ਪ੍ਰਕ੍ਰਿਆ ਰਾਹੀਂ ਬਣਾਏ ਵਿਚਾਰਾਂ ਦਾ ਨਾਮ ਹੈ ਅਤੇ ਊਰਜਾ, ਕਾਰਜ-ਉਪਜਾਊ ਸ਼ਕਤੀ ਦਾ ਨਾਮ ਹੈ। ਵਿਚਾਰ ਅਤੇ ਸ਼ਕਤੀ ਇੱਕੋ ਗੱਲ ਨਹੀਂ ਹੁੰਦੇ।**

ਸੋ ਜੇਕਰ ਚੇਤਨਾ, ਊਰਜਾ ਦਾ ਵੱਟਿਆ ਹੋਇਆ ਰੂਪ ਹੋ ਸਕਦੀ ਹੁੰਦੀ ਤਾਂ, ਜਿਵੇਂ

ਅਸੀਂ ਪਹਿਲਾਂ ਜ਼ਿਕਰ ਕੀਤਾ ਹੈ, ਇਹ ਬਨਸਪਤੀ ਜਗਤ ਵਿੱਚ ਵੀ ਹੰਦੀ, ਜੋ ਨਹੀਂ ਹੰਦੀ। ਨਾਲੇ ਫਿਰ ਤਾਂ ਜਿਹੜਾ ਮਨੁੱਖ ਵੱਧ ਊਰਜਾ ਵਾਲਾ ਹੱਟਾ-ਕੱਟਾ ਹੁੰਦਾ ਉਸ ਅੰਦਰ ਉਨੀਂ ਹੀ ਜਿਆਦਾ ਚੇਤਨਾ ਹੁੰਦੀ, ਜੋ ਕਿ ਲਾਜ਼ਮੀ ਨਹੀਂ ਹੈ। ਇਸ ਤੋਂ ਇਲਾਵਾ ਮੌਤ ਉਪਰੰਤ ਵੀ ਮਨੁੱਖ ਅੰਦਰ ਚੇਤਨਾ ਹੁੰਦੀ ਕਿਉਂਕਿ ਉਸ ਦੀ ਮ੍ਰਿਤਕ ਦੇਹ ਅੰਦਰ ਬੰਧੂਆ ਊਰਜਾ ਤਾਂ ਹੁੰਦੀ ਹੈ। ਮਨੁੱਖ ਦੇ ਪੱਠਿਆਂ ਅੰਦਰ ਪਈ ਬੰਧੂਆ ਊਰਜਾ ਨੂੰ ਪੁੰਜ ਤੋਂ ਵੱਖ ਕਰਨ ਲਈ ਸਰੀਰ ਦਾ ਸੰਸਕਾਰ ਕੀਤਾ ਜਾਂਦਾ ਹੈ ਅਤੇ ਇਹੀ ਬੰਧੂਆ ਊਰਜਾ ਨਵੇਂ ਪੁੰਜ-ਗੈਸਾਂ ਅਤੇ ਗਰਮੀ/ਰੌਸ਼ਨੀ ਦੇ ਰੂਪ ਵਿੱਚ ਮੁੱਕਤ ਹੁੰਦੀ ਹੈ। ਜੇਕਰ ਸੰਸਕਾਰ ਨਾ ਕੀਤਾ ਜਾਵੇ ਤਾਂ ਮ੍ਰਿਤਕ ਦੇਹ ਅੰਦਰ ਸੁੰਡ ਚੱਲਣ ਲੱਗ ਪੈਂਦੇ ਹਨ। ਇਹ ਅਸਲ ਵਿੱਚ "ਡਰੋਸੋਫਿਲਾ" ਮੱਖੀ ਦੇ ਲਾਰਵੇ ਹੰਦੇ ਹਨ। ਇਹ ਲਾਰਵੇ ਮ੍ਰਿਤਕ ਦੇਹ ਦੇ ਸੈਲਾਂ, ਟਿਸ਼ੂਆਂ, ਅੰਗਾਂ ਨੂੰ ਖਾਂਦੇ ਹਨ ਅਤੇ ਉਹਨਾਂ ਵਿਚਲੀ ਊਰਜਾ ਦੀ ਵਰਤੋਂ ਆਪਣੇ ਵਾਧੇ ਵਾਸਤੇ ਕਰਦੇ ਹਨ। ਫਿਰ ਇਹ ਪਿਊਪਾ ਅਤੇ ਬਾਅਦ ਵਿੱਚ ਮੱਖੀ ਬਣ ਕੇ ਉੱਡ ਜਾਂਦੇ ਹਨ। ਇਹ ਮਨੁੱਖੀ ਮ੍ਰਿਤਕ ਦੇਹ ਵਿੱਚ ਬਚੀ ਪਈ ਊਰਜਾ ਦਾ ਵਿਗਿਆਨਕ ਸਬੂਤ ਹੈ।

**ਸਿੱਟਾ: ਚੇਤਨਾ, ਊਰਜਾ ਤੋਂ ਵਟਿਆ ਰੂਪ ਨਹੀਂ।**

**ਚੇਤਨਾ ਦਾ ਬਣਨਾ ਅਤੇ ਖਤਮ ਹੋਣਾ:**

ਪ੍ਰੋ. ਸਾਹਿਬ ਲਿਖਦੇ ਹਨ ਕਿ ਚੇਤਨਾ ਨੂੰ ਬਣਾਇਆ ਨਹੀਂ ਜਾ ਸਕਦਾ ਭਾਵ ਕਿ ਚੇਤਨਾ ਪੈਦਾ ਨਹੀਂ ਕੀਤੀ ਜਾ ਸਕਦੀ। ਭਲਾਂ ਵਿਦਿਆਰਥੀਆਂ ਨੂੰ ਵੱਖੋ-ਵੱਖਰੇ ਖੇਤਰਾਂ ਦੀ ਵਿੱਦਿਆ ਕਿਉਂ ਪੜ੍ਹਾਈ ਜਾਂਦੀ ਹੈ? ਖ਼ੁਦ ਪ੍ਰੋ. ਸਾਹਿਬ ਨੂੰ ਅਖਬਾਰ 'ਚ ਲੇਖ ਪ੍ਰਕਾਸ਼ਿਤ ਕਰਾਉਂਣ ਦੀ ਕੀ ਲੋੜ ਪੈ ਗਈ? ਕੀ ਉਨ੍ਹਾਂ ਨੇ ਇਹ ਇਹ ਇਸੇ ਲਈ ਨਹੀਂ ਕੀਤਾ ਕਿ ਉਹ ਪੁਨਰ-ਜਨਮ ਬਾਰੇ ਲੋਕਾਂ ਨੂੰ 'ਜਾਗਰੂਕ (ਚੇਤਨ)' ਕਰ ਸਕਣ। ਇਹ ਸਾਰਾ ਕੁਝ ਮਨੁੱਖ 'ਚ ਚੇਤਨਾ ਪੈਦਾ ਕਰਨਾ ਹੀ ਹੈ।

ਉਹ ਇਹ ਵੀ ਲਿਖਦੇ ਹਨ ਕਿ ਚੇਤਨਾ ਵਧਦੀ-ਘਟਦੀ ਨਹੀਂ। ਅਸੀਂ ਟੀ. ਵੀ. 'ਤੇ ਅੰਧਵਿਸ਼ਵਾਸੀ ਸੀਰੀਅਲਾਂ ਦਾ ਵਿਰੋਧ ਕਿਉਂ ਕਰਦੇ ਹਾਂ? ਕੀ ਵਿਗਿਆਨਕ ਉੱਨਤੀ ਜਾਂ ਚੇਤੰਨ ਕਰਨ ਲਈ ਕੀਤੇ ਜਾਂਦੇ ਪ੍ਰਚਾਰ ਦਾ ਵਿਰੋਧ ਕਰਨਾ ਮਨੁੱਖਾਂ ਵਿੱਚ ਆ ਰਹੀ ਚੇਤਨਾ ਨੂੰ ਖੁੰਢਾ ਜਾਂ ਖਤਮ ਕਰਨਾ ਨਹੀਂ ਹੈ? ਕੀ ਅੱਜ ਦਾ ਮਨੁੱਖ ਆਪਣੇ ਪੂਰਵਜਾਂ/ਜਾਂਗਲੀ ਮਨੁੱਖਾਂ ਦੀ ਪੱਧਰ ਤੋਂ ਉੱਚੇ ਪੱਧਰ ਤੱਕ ਪਹੁੰਚਿਆ ਹੋਇਆ ਨਹੀਂ ਹੈ? ਮਨੁੱਖੀ ਸੰਸਾਰ ਦੀ ਚੇਤਨਾ ਦੇ ਪੱਧਰ ਦਾ ਇਹ ਫਰਕ ਨਾ ਦੇਖਣਾ ਦ੍ਰਿਸ਼ਟੀਕੋਣ ਦਾ ਅੰਧਰਾਤਾ ਹੀ ਕਿਹਾ ਜਾਵੇਗਾ।

ਸੋ ਲੋਕਾਂ ’ਚ ਚੇਤਨਾ ਪੈਦਾ ਨਹੀਂ ਕੀਤੀ ਜਾ ਸਕਦੀ ਜਾਂ ਖ਼ੁੰਢੀ ਨਹੀਂ ਕੀਤੀ ਜਾ ਸਕਦੀ ਵਾਲੀ ਸਮਝ ਬਿਲਕੁਲ ਗਲਤ ਹੈ।

ਅੱਗੇ ਚੇਤਨਾ ਦੇ ਖਤਮ ਨਾ ਹੋਣ ਬਾਰੇ। ਪ੍ਰੋ. ਸਾਹਿਬ ਲਿਖਦੇ ਹਨ ਕਿ “ਨੀਂਦ ਵਿੱਚ ਉਹ (ਮਨੁੱਖ–ਲੇਖਕ) ਇਸ ਭੌਤਿਕ ਸੰਸਾਰ ਤੋਂ ਕੱਟ ਜਾਂਦਾ ਹੈ। ...ਜਦੋਂ ਨੀਂਦ ਖੁੱਲਦੀ ਹੈ ਤਾਂ ਉਹ ਇਸ ਨੂੰ ਸੁਪਨੇ ਦਾ ਨਾਂ ਦਿੰਦਾ ਹੈ। ਇਹੋ ਸਿਧਾਂਤ ਉਦੋਂ ਵਾਪਰਦਾ ਹੈ ਜਦੋਂ ਉਹ ਅਸਲ ਵਿੱਚ ਮਰਦਾ ਹੈ। ਪਰ ਹੁਣ ਨੀਂਦ ਲੰਮੇ ਸਮੇਂ ਦੀ ਹੈ ਅਤੇ ਇਸ ਨੀਂਦ ਦੇ ਸੁਫਨੇ ਨਾ ਹੋ ਕੇ  ਨਾ–ਬਿਆਨੀ ਕੀਤੀ ਜਾ ਸਕਣ ਵਾਲੀ ਸੱਚਾਈ ਹੁੰਦੀ ਹੈ।”

ਇਸ ਤਰ੍ਹਾਂ ਉਹ ਨੀਂਦ ਅਤੇ ਮੌਤ ਨੂੰ ਇੱਕੋ ਗੱਲ ਬਣਾ ਕੇ ਪੇਸ਼ ਕਰਦੇ ਹਨ। ਅਸਲੀਅਤ ਕੀ ਹੈ ? ਜਦੋਂ ਮਨੁੱਖ ਨੀਂਦ ਵਿੱਚ ਹੁੰਦਾ ਹੈ ਤਾਂ ਉਸ ਦਾ ਦਿਮਾਗ ਕ੍ਰਿਆਸ਼ੀਲ ਹੁੰਦਾ ਹੈ, ਚੇਤਨਾ ਅਤੇ ਉਸ ਦੇ ਸਰੀਰ ਅੰਦਰ ਕਾਰਜ–ਉਪਜਾਊ ਊਰਜਾ ਵੀ ਸਟੋਰ ਹੋਈ ਰਹਿੰਦੀ ਹੈ। ਇਸੇ ਲਈ ਉਸ ਨੂੰ ਜਗਾਇਆ ਜਾ ਸਕਦਾ ਹੁੰਦਾ ਹੈ। ਨੀਂਦ ਦੌਰਾਨ ਮਨੁੱਖ ਕੇਵਲ ਅਚੇਤ ਅਵਸਥਾ (Sub-Conscious State) ਵਿੱਚ ਹੀ ਹੁੰਦਾ ਹੈ। ਚੇਤਨਾ  ਤੇ ਕਾਰਜ–ਉਪਜਾਊ ਊਰਜਾ ਮੌਜੂਦ ਹੋਣ ਕਰਕੇ ਹੀ ਉਹ ਜਾਗਣ ਉਪਰੰਤ ਦੁਬਾਰਾ ਗਤੀ–ਵਿਧੀਆਂ ਸ਼ੁਰੂ ਕਰ ਸਕਦਾ ਹੈ। ਪਰ ਕੀ ਮੌਤ ਹੋਣ ’ਤੇ ਅਜਿਹਾ ਕਰਨਾ ਸੰਭਵ ਹੈ ? ਬਿਲਕੁਲ ਨਹੀਂ। ਕਿਉਂਕਿ ਮੌਤ ਹੋਣ ’ਤੇ ਮਨੁੱਖੀ ਦਿਮਾਗ ਦੀ ਸੋਚਣ–ਕ੍ਰਿਆ, ਚੇਤਨਾ ਅਤੇ ਕਾਰਜ–ਉਪਜਾਊ ਊਰਜਾ ਮੁਕੰਮਲ ’ਤੇ ਖਤਮ ਹੋ ਜਾਂਦੀਆਂ ਹਨ (ਭਾਵੇਂ ਉਸ ਅੰਦਰ ਅਜਿਹੀ ਊਰਜਾ ਹੁੰਦੀ ਹੈ ਜੋ ਸੰਸਕਾਰ ਵੇਲੇ ਸੜਦੀ ਹੈ)। ਸੋ ਨੀਂਦ ਇੱਕ ਭੌਤਿਕ ਅਤੇ ਮੌਤ ਇੱਕ ਰਸਾਇਣਕ (ਅਮੋੜਵਾਂ) ਪ੍ਰੀਵਰਤਨ ਹਨ। ਇਹ ਦੋਨੋਂ ਪ੍ਰੀਵਰਤਨ ਬੁਨਿਆਦੀ (ਸਿਫਤੀ) ਤੌਰ ’ਤੇ ਵੱਖਰੇ ਹਨ। ਇਸ ਲਈ ਨੀਂਦ ਅਤੇ ਮੌਤ ਨੂੰ ਇੱਕ ਸਮਾਨ ਬਣਾ ਕੇ ਪੇਸ਼ ਕਰਨਾ ਮੂਲੋਂ ਗਲਤ ਹੈ।

ਸੋ ਅਸੀਂ ਦੇਖਿਆ ਹੈ ਕਿ ਚੇਤਨਾ ਪੈਦਾ ਵੀ ਕੀਤੀ ਜਾ ਸਕਦੀ ਹੈ, ਖ਼ੁੰਢੀ ਵੀ ਕੀਤੀ ਜਾ ਸਕਦੀ ਹੈ ਅਤੇ ਮਨੁੱਖ ਦੇ ਮਰਨ ਉਪਰੰਤ ਖਤਮ ਹੋ ਜਾਂਦੀ ਹੈ। ਫਿਰ ਪ੍ਰੋ. ਸਾਹਿਬ ਅਜਿਹਾ ਕਿਉਂ ਲਿਖਦੇ ਹਨ ਕਿ ਚੇਤਨਾ ਨਾ ਪੈਦਾ ਕੀਤੀ ਜਾ ਸਕਦੀ ਹੈ ਅਤੇ ਨਾ ਹੀ ਖਤਮ ਕੀਤੀ ਜਾ ਸਕਦੀ ਹੈ ? ਇਹ ਇਸ ਲਈ ਕਿ ਜੇਕਰ ਉਹ ਚੇਤਨਾ ਦੇ ਖਤਮ ਹੋਣ ਦੀ ਗੱਲ ਕਰਦੇ ਹਨ ਤਾਂ ਫਿਰ ਉਹ ਇਸ ਚੇਤਨਾ ਨੂੰ ਮੁੜ ਦੂਸਰੇ ਜਨਮ (ਪੁਨਰ–ਜਨਮ) ਵਜੋਂ ਕਿਵੇਂ ਦਿਖਾਉਣਗੇ ? ਆਓ ਦੇਖੀਏ ਕਿ ਉਹ ਅਜਿਹਾ (ਪੁਨਰ–ਜਨਮ) ਕਿਵੇਂ ਦਿਖਾਉਂਦੇ ਹਨ ?

ਉਹ ਮਨੁੱਖ ਬਾਰੇ ਲਿਖਦੇ ਹਨ, "ਕੀ ਅਸਲ ਵਿੱਚ ਸ਼ੁਰੂ ਤੋਂ ਇੱਕ ਬੀਜ ਹੀ ਸੀ ?" ਇਸ ਦਾ ਜਵਾਬ ਦਿੰਦੇ ਉਹ ਲਿਖਦੇ ਹਨ, "ਨਹੀਂ ਉਹ ਬੀਜ ਨਹੀਂ ਸੀ" ਭਾਵ ਇਹ ਮਰਦ ਦੇ ਸ਼ੁਕਰਾਣੂਆਂ ਅਤੇ ਔਰਤ ਦੇ ਅੰਡੇ ਦੇ ਸੰਯੋਗ ਤੋਂ ਬਣਿਆ ਭਰੂਣ (ਚਾਹੇ ਬੀਜ ਕਹਿ ਲਵੋ) ਹੀ ਨਹੀਂ ਹੁੰਦਾ ਬਲਕਿ ਉਹ *ਬੀਜ ਤੋਂ ਇਲਾਵਾ ਹੋਰ ਕੁਝ ਵੀ ਹੁੰਦਾ ਹੈ।* ਇਹ ਹੋਰ ਕੁਝ ਕੀ ਹੈ ? ਬਸ, ਉਹੀ ਚੇਤਨਾ ਜਿਸਨੇ ਊਰਜਾ ਤੋਂ ਰੂਪ ਵਟਾਇਆ ਹੋਇਆ ਹੁੰਦਾ ਹੈ। ਇਹ ਮਾਂ ਦੇ ਪੇਟ 'ਚ ਗਰਭ ਠਹਿਰਣ ਵੇਲੇ ਹੀ ਬਾਹਰੋਂ ਦਾਖਲ ਹੋ ਜਾਂਦੀ ਹੈ। ਇਹ ਚੇਤਨਾ ਕਿਸੇ ਮਰੇ ਮਨੁੱਖ 'ਚੋਂ ਨਿਕਲਕੇ ਮਾਤਾ ਦੇ ਪੇਟ 'ਚ ਪ੍ਰਵੇਸ਼ ਕਰਦੀ ਹੈ ਅਤੇ ਇਸ ਦਾ ਮੁੜ ਕੇ ਜਨਮ (ਪੁਨਰ-ਜਨਮ) ਹੋ ਜਾਂਦਾ ਹੈ।

ਪਰ ਅਸੀਂ ਦੇਖਿਆ ਹੈ ਕਿ ਚੇਤਨਾ, ਮਨੁੱਖ ਦੇ ਪੈਦਾ ਹੋਣ ਤੋਂ ਬਾਅਦ ਸਮਾਜ ਵਿੱਚ ਵਿਚਰਦਿਆਂ ਉਸ ਦੇ ਬਾਹਰੀ ਜਗਤ ਬਾਰੇ ਆਪਣੀਆਂ ਗਿਆਨ ਇੰਦਰੀਆਂ ਦੇ ਅਨੁਭਵ ਤੋਂ ਦਿਮਾਗੀ ਸੋਚ-ਪ੍ਰਕ੍ਰਿਆ ਦਾ ਸਿੱਟਾ ਹੁੰਦੀ ਹੈ। ਇਸ ਲਈ ਜਿਹੜਾ ਅਜੇ ਜਨਮਿਆ ਹੀ ਨਹੀਂ ਉਸਨੂੰ ਮਾਂ ਦੇ ਪੇਟ 'ਚ ਚੇਤਨਾ ਹਾਸਲ ਨਹੀਂ ਹੋ ਸਕਦੀ ਹੈ। ਸੋ ਚੇਤਨਾ ਨੂੰ ਗਰਭ ਠਹਿਰਣ ਦੇ ਸਮੇਂ ਤੋਂ ਕਿਸੇ ਮਾਂ ਦੇ ਪੇਟ 'ਚ ਪ੍ਰਵੇਸ਼ ਕਰਾਕੇ 'ਪੁਨਰ-ਜਨਮ' ਨੂੰ ਵਿਗਿਆਨਕ ਸੱਚਾਈ ਹੋਣ ਦਾ ਦਾਅਵਾ ਥੋਥਾ ਅਤੇ ਬੇ-ਬੁਨਿਆਦ ਹੈ।

ਇਸ ਦੇ ਨਾਲ ਗੱਲ ਇਹ ਵੀ ਹੈ ਕਿ ਊਰਜਾ ਦੇ ਤਾਂ ਕੋਈ ਦਿਮਾਗ ਨਹੀਂ ਹੁੰਦਾ। ਫਿਰ ਚੇਤਨਾ ਨੂੰ ਊਰਜਾ ਦਾ ਰੂਪਾਂਤਰਣ ਹੋਇਆ ਰੂਪ ਕਹਿਣ ਦਾ ਅਰਥ ਕੀ ਬਣ ਜਾਂਦਾ ਹੈ ? ਇਹੀ ਕਿ ਸੋਚ, ਸੋਚਣ ਵਾਲੇ ਸੰਦ (Organ) ਤੋਂ ਬਿਨਾਂ ਵੀ ਹੋ ਸਕਦੀ ਹੈ। ਦਿਮਾਗ ਤੋਂ ਬਿਨਾਂ ਹੀ ਚੇਤਨਾ ਹੋਣ ਦੀ ਗੱਲ ਦਿਮਾਗ-ਵਿਹੂਣਾ ਫਲਸਫਾ ਹੈ।

ਸੋ ਸਾਰੀ ਵਿਚਾਰ-ਚਰਚਾ ਤੋਂ ਦੇਖਿਆ ਜਾ ਸਕਦਾ ਹੈ ਕਿ ਪਹਿਲਾ ਕਿੱਸਾ ਸਾਡੀ ਸੁਸਾਇਟੀ ਦੀ ਪੜਤਾਲ ਦੌਰਾਨ ਝੂਠਾ ਸਾਬਤ ਹੋ ਗਿਆ ਸੀ। ਦੂਸਰੇ ਸ਼ਾਂਤੀ ਦੇਵੀ ਦੇ ਕਿੱਸੇ ਨੂੰ ਡਾ. ਕਾਵੂਰ ਜੀ ਨੇ ਗਲਤ ਸਿੱਧ ਕਰ ਦਿੱਤਾ ਹੋਇਆ ਸੀ। ਸੋ ਇਹ ਦੋਨੋਂ ਕਿੱਸੇ ਪੁਨਰ-ਜਨਮ ਦਾ ਕੋਈ ਸਬੂਤ ਨਹੀਂ ਬਣ ਸਕਦੇ।

ਭੌਤਿਕ ਵਿਗਿਆਨ ਦੇ ਪੱਖੋਂ ਵਿਚਾਰਿਆਂ ਊਰਜਾ, ਇੱਕ ਕਾਰਜ-ਉਪਜਾਊ ਸ਼ਕਤੀ ਹੈ, ਜੋ ਕਿਸੇ ਵੀ ਵਜੂਦ ਅੰਦਰ ਜਾਂ ਸ੍ਰਿਸ਼ਟੀ ਅੰਦਰ ਮੌਜੂਦ ਹੁੰਦੀ ਹੈ। ਪਰ ਚੇਤਨਾ, ਬਾਹਰੀ ਜਗਤ ਦੇ ਗਿਆਨ ਇੰਦਰੀਆਂ ਰਾਹੀਂ ਹੋਏ ਅਨੁਭਵ ਦਾ ਮਨੁੱਖੀ ਦਿਮਾਗ ਰਾਹੀਂ ਬਣਾਇਆ ਵਿਚਾਰ ਹੁੰਦੀ ਹੈ। ਇਸ ਲਈ ਚੇਤਨਾ ਨੂੰ ਊਰਜਾ ਦਾ ਰੂਪ ਦਰਸਾਉਣਾ ਬਿਲਕੁਲ ਬੇਥਵਾ ਹੈ। ਇਸੇ ਤਰ੍ਹਾਂ ਪ੍ਰੋ: ਸਾਹਿਬ ਦਾ ਊਰਜਾ ਨੂੰ ਨਾ ਬਣਾਉਣ ਅਤੇ ਨਾ ਖਤਮ

ਕਰ ਸਕਣ ਵਾਲਾ ਨਿਯਮ ਅੱਜ ਦੇ ਵਿਗਿਆਨ ਦੇ ਹਾਣ ਦਾ ਨਹੀਂ। ਪ੍ਰੋ. ਸਾਹਿਬ ਪਹਿਲਾਂ ਊਰਜਾ ਦੀਆਂ ਸ਼ਕਲਾਂ ਬਣਾ ਦਿੰਦੇ ਹਨ ਜਦੋਂ ਕਿ ਊਰਜਾ ਦੀਆਂ ਸ਼ਕਲਾਂ ਨਹੀਂ ਕਿਸਮਾਂ ਹੁੰਦੀਆਂ ਹਨ; ਫਿਰ ਸਾਰੀਆਂ ਕਿਸਮਾਂ ਨੂੰ ਇੱਕ ਇੱਕੋ ਊਰਜਾ ਬਣਾ ਦਿੰਦੇ ਹਨ ਅਤੇ ਇਸ ਨੂੰ ਚੇਤਨਾ ਵਿੱਚ ਰੂਪਾਂਤਰਣ ਕਰਨ ਲਈ ਉਹ ਊਰਜਾ ਦੇ ਦੋ ਨਿਯਮ (ਅਸਲ ਵਿੱਚ ਕੋਈ ਨਿਯਮ ਹੀ ਨਹੀਂ) ਬਣਾ ਦਿੰਦੇ ਹਨ ਜਦੋਂ ਕਿ ਕਿਸੇ ਵੀ ਵਰਤਾਰੇ ਦੇ ਵਾਰਪਨ ਦਾ ਇੱਕ ਨਿਯਮ ਹੁੰਦਾ ਹੈ। ਫਿਰ ਉਹ ਚੇਤਨਾ ਨਾ ਪੈਦਾ ਕੀਤੀ ਜਾ ਸਕਦੀ ਹੈ ਅਤੇ ਨਾ ਖਤਮ ਕੀਤੀ ਜਾ ਸਕਦੀ ਸਾਬਤ ਕਰਨ ਲਈ ਨੀਂਦ ਅਤੇ ਮੌਤ ਨੂੰ ਇੱਕ-ਸਮਾਨ ਬਣਾ ਕੇ ਪੇਸ਼ ਕਰਦੇ ਹਨ। ਜਦੋਂ ਕਿ ਨੀਂਦ ਭੌਤਿਕ ਪ੍ਰੀਵਰਤਨ ਅਤੇ ਮੌਤ ਇੱਕ ਰਸਾਇਣਕ ਪ੍ਰੀਵਰਤਨ ਹੋਣ ਕਰਕੇ ਇਹ ਮੂਲੋਂ ਹੀ ਗਲਤ ਹੈ। ਇਸ ਤੋਂ ਅੱਗੇ ਅਸੀਂ ਦੇਖਿਆ ਹੈ ਕਿ ਚੇਤਨਾ ਪੈਦਾ ਵੀ ਕੀਤੀ ਜਾ ਸਕਦੀ ਹੈ, ਖੁੰਢੀ ਵੀ ਕੀਤੀ ਜਾ ਸਕਦੀ ਹੈ ਅਤੇ ਮਰਨ ਉਪਰੰਤ ਖਤਮ ਵੀ ਹੁੰਦੀ ਹੈ। ਚੇਤਨਾ, ਊਰਜਾ ਦਾ ਰੂਪਾਂਤਰਣ ਹੋਇਆ ਰੂਪ ਹੁੰਦੀ ਹੈ, ਅਜਿਹਾ ਕਹਿਣਾ ਦਿਮਾਗ ਤੋਂ ਬਿਨਾਂ ਹੀ ਚੇਤਨਾ ਦੀ ਹੋਂਦ ਮੰਨਣ ਕਰਕੇ ਦਿਮਾਗ-ਵਿਹੂਣਾ ਫਲਸਫਾ ਹੋ ਨਿੱਬੜਦਾ ਹੈ। ਅਸੀਂ ਇਹ ਵੀ ਦੇਖਿਆ ਹੈ ਕਿ ਚੇਤਨਾ, ਮਨੁੱਖ ਸਮਾਜ ਵਿੱਚ ਵਿਚਰ ਕੇ ਹੀ ਹਾਸਲ ਕਰ ਸਕਦਾ ਹੈ। ਫਿਰ ਜਿਹੜਾ ਅਜੇ ਜੰਮਿਆ ਹੀ ਨਹੀਂ ਉਸ ਨੂੰ ਮਾਂ ਦੇ ਪੇਟ 'ਚ ਚੇਤਨਾ ਕਿਵੇਂ ਹਾਸਲ ਹੋ ਸਕਦੀ ਹੈ ? ਇਸ ਲਈ ਚੇਤਨਾ ਨੂੰ ਗਰਭ ਠਹਿਰਣ ਦੇ ਸਮੇਂ ਤੋਂ ਕਿਸੇ ਮਾਂ ਦੇ ਪੇਟ 'ਚ ਪ੍ਰਵੇਸ਼ ਕਰਾਕੇ 'ਪੁਨਰ-ਜਨਮ' ਨੂੰ ਵਿਗਿਆਨ ਸੱਚਾਈ ਕਹਿਣ ਦਾ ਦਾਅਵਾ ਵੀ ਬੇਥਵਾ ਹੈ।

ਸਿੱਟਾ, ਪੁਨਰ-ਜਨਮ ਇੱਕ ਮਿੱਥ ਹੈ। ਚੰਗਾ ਹੋਵੇ ਜੇਕਰ ਪ੍ਰੋ. ਸਾਹਿਬ ਜਿਹੇ ਬੁੱਧੀਜੀਵੀ ਲੋਕ ਰਸੂਲ ਹਮਜ਼ਾਤੋਵ ਦਾ ਇਹ ਕਥਨ ਯਾਦ ਰੱਖਣ ਕਿ "ਦੂਸਰਿਆਂ ਨੂੰ ਉਹ ਕੁੱਝ ਮਨਾਉਣ ਦੀ ਕੋਸ਼ਿਸ਼ ਨਾ ਕਰੋ ਜੋ ਤੁਸੀਂ ਆਪ ਨਹੀਂ ਸਮਝਦੇ।"

**ਪੁਨਰ-ਜਨਮ ਦੇ ਪ੍ਰਚਾਰ ਦਾ ਆਧਾਰ 'ਤੇ ਮਕਸਦ:**

ਅਸਲ ਵਿੱਚ ਪੁਨਰ-ਜਨਮ ਦੀ ਮਿੱਥ ਕਰਮ ਦੇ ਸਿਧਾਂਤ 'ਤੇ ਟਿਕੀ ਹੋਈ ਹੈ। ਇਸ ਸਿਧਾਂਤ ਅਨੁਸਾਰ ਜਿਹੜੇ ਵਿਸ਼ਾਲ ਕਿਰਤੀ ਸਮੂਹ ਦੀਆਂ ਮੰਦਹਾਲੀ ਅਤੇ ਬਦਹਾਲੀ ਵਾਲੀਆਂ ਜੀਵਨ ਹਾਲਤਾਂ ਹਨ, ਉਹ ਉਨ੍ਹਾਂ ਦੇ ਪਿਛਲੇ ਜਨਮ ਵਿੱਚ ਕੀਤੇ ਕਰਮਾਂ ਦਾ ਫਲ ਹੈ। ਜਦੋਂ ਕਿਸੇ ਮਨੁੱਖ ਦੇ ਮਨ ਵਿੱਚ ਇਹ ਭਾਵ ਸਮਾ ਜਾਂਦਾ ਹੈ ਕਿ ਉਸ ਦੀਆਂ ਇਹ ਜੀਵਨ ਹਾਲਤਾਂ ਉਸ ਦੇ ਪਿਛਲੇ ਕਰਮਾਂ ਦਾ ਫਲ ਹੈ ਤਾਂ ਉਹ ਆਪਣੇ ਆਪ ਨੂੰ ਹੀ ਕਸੂਰਵਾਰ ਸਮਝਣ ਲੱਗ ਪੈਂਦਾ ਹੈ ਅਤੇ ਸਿਰ ਸੁੱਟ ਕੇ ਜਿਉਂਣ ਲਈ ਤਿਆਰ ਹੋ ਜਾਂਦਾ ਹੈ।

ਇਸ ਤਰ੍ਹਾਂ ਸਾਡੀ ਵਿਸ਼ਾਲ ਕਿਰਤੀ ਜਨਤਾ ਮਾਨਸਿਕ ਤੌਰ ’ਤੇ ਅਪੰਗ ਹੋ ਜਾਂਦੀ ਹੈ। ਉਸ ਵਿੱਚੋਂ ਕੁੱਝ ਕਰ ਗੁਜ਼ਰਨ ਦਾ ਸਵੈ-ਵਿਸ਼ਵਾਸ ਖਤਮ ਹੋ ਜਾਂਦਾ ਹੈ। ਇਹ ਕਿਰਤੀ-ਸਮੂਹ ਨੂੰ ਆਪਣੀਆਂ ਜੀਵਨ-ਹਾਲਤਾਂ ਨੂੰ ਤਬਦੀਲ ਕਰਨ ਲਈ ਜੱਦੋਜਹਿਦ ਕਰਨ ਦੇ ਰਾਹ ਤੋਂ ਤਿਲਕਿਆਉਣ ਦਾ ਸੰਦ ਹੋ ਨਿੱਬੜਦਾ ਹੈ। ਇਸ ਤਰ੍ਹਾਂ ਨਾਲ ਇਹ ਅਜੋਕੇ ਸਮਾਜਕ ਪ੍ਰਬੰਧ ’ਤੇ ਕਾਬਜ਼ ਲੁਟੇਰੀ ਧਿਰ ਦੇ ਹੱਕ ਵਿੱਚ ਇੱਕ ਵਿਚਾਰਧਾਰਕ ਹਥਿਆਰ ਹੋ ਨਿੱਬੜਦਾ ਹੈ। ਇਸੇ ਕਰਕੇ ਹੀ ਲੁਟੇਰੀ ਧਿਰ, ਉਨ੍ਹਾਂ ਦੇ ਜ਼ਰ-ਖਰੀਦ ਪ੍ਰਚਾਰਕ ਜਾਂ ਅਚੇਤ ਰੂਪ ਵਿੱਚ ਇਸ ਦਾ ਸ਼ਿਕਾਰ ਹੋਏ ਕੁੱਝ ‘ਬੁੱਧੀਜੀਵੀ’ ਇਹੋ ਜਿਹਾ ਪ੍ਰਚਾਰ ਕਰਦੇ ਰਹਿੰਦੇ ਹਨ। ਇਸੇ ਲਈ ਸ਼ਹੀਦੇ-ਅਜ਼ਮ ਭਗਤ ਸਿੰਘ ਨੇ ਲਿਖਿਆ ਸੀ, “ਜਦੋ ਸਾਡੇ ਬਜ਼ੁਰਗ ਆਰੀਅਨ ਲੋਕਾਂ” ਨੂੰ “ਫਿਕਰ ਪਿਆ” ਕਿ ਗਰੀਬ “ਬਗਾਵਤ ਨਾ ਕਰ ਦੇਣ, ਤਦੋਂ ਪੁਨਰ-ਜਨਮ...ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ।” ਸੋ ਕਿਰਤੀਆਂ ਨੂੰ ਪੁਨਰ-ਜਨਮ ਦੇ ਦੁਰ-ਪ੍ਰਚਾਰ ਦਾ ਸ਼ਿਕਾਰ ਨਾ ਹੋ ਕੇ ਆਪਣੀ ਹੋਣੀ ਬਣਾਉਣ ਲਈ ਜੱਦੋਜਹਿਦ ਦੇ ਰਾਹ ਪੈਣਾ ਚਾਹੀਦਾ ਹੈ।


**ਹਵਾਲੇ**: 1. ਕਿਤਾਬ- ਪ੍ਰੇਤ, ਆਤਮਾ, ਪੁਨਰ-ਜਨਮ ਤੇ ਕਸਰਾਂ- ਲੇਖਕ ਪ੍ਰੋ. ਅਬਰਾਹਮ ਟੀ. ਕਵੂਰ।

B. SOCIETY. By R. M. MACIVER, Lieber Professor of Political Philosophy and Sociology, Colombia University and CHARLES H. PAGE, Associate Professor of Sociology, Smith College, LONDON MACMILLAN & CO. LTD. 1957 Page 45



*ਮੋ: 98769-53561*

# ਅਖੇ ਔਖੇ ਪ੍ਰਸ਼ਨ ਪੁੱਛਦੇ ਐ

ਪਿਛਲੇ ਦਿਨੀਂ ਕੁਝ ਅਖਬਾਰਾਂ ਅਤੇ ਟੀ. ਵੀ. ਚੈਨਲਾਂ ਉੱਪਰ ਪਟਿਆਲੇ ਵਿਖੇ ਪੁਨਰ–ਜਨਮ ਦੀ ਖ਼ਬਰ ਦਿੱਤੀ ਗਈ ਸੀ।

ਕਹਾਣੀ ਕੁਝ ਇਸ ਤਰ੍ਹਾਂ ਦੱਸੀ ਜਾਂਦੀ ਹੈ ਕਿ ਗੁਰੂ ਨਾਨਕ ਨਗਰ ਪਟਿਆਲਾ ਦੀ ਗਲੀ ਨੰਬਰ 18 ਵਿੱਚ ਜਨਮਿਆ ਦੀਪਕ ਬਜਾਜ ਛੇਵੀਂ ਜਮਾਤ ਵਿੱਚ ਪੜ੍ਹਦਿਆਂ ਸਕੂਲ ਤੋਂ ਵਾਪਸ ਆਉਂਦਿਆਂ ਟਰੈਕਟਰ ਟਰਾਲੀ ਨਾਲ ਸੜਕ ਹਾਦਸੇ ਦਾ ਸ਼ਿਕਾਰ ਹੋ ਗਿਆ ਸੀ। 27 ਮਈ 1990 ਨੂੰ ਦੀਪਕ ਆਪਣੀ ਭੈਣ ਲਤਾ ਨਾਲ ਸਕੂਲ ਤੋਂ ਵਾਪਿਸ ਆ ਰਿਹਾ ਸੀ, ਰਸਤੇ ਵਿੱਚ ਇੱਕ ਹੋਰ ਬੱਚੇ ਨੇ ਦੀਪਕ ਨੂੰ ਸਾਇਕਲ ਤੇ ਬਿਠਾ ਲਿਆ ਸੀ ਤਾਂ ਲਤਾ ਸਾਇਕਲ ਪਿਛੇ ਭੂਟਣ ਲੱਗੀ ਕਿ ਮੈਨੂੰ ਵੀ ਬਿਠਾ। ਇਸੇ ਖਿੱਚ–ਧੂਹ ਵਿੱਚ ਸਾਇਕਲ ਟਰੈਕਟਰ ਟਰਾਲੀ ਵਿੱਚ ਵੱਜਿਆ ਅਤੇ ਦੀਪਕ ਦੀ ਮੌਤ ਹੋ ਗਈ ਸੀ। ਦੀਪਕ ਦੇ ਪਿਤਾ ਦੀ ਮੌਤ 1992 ਵਿੱਚ ਮੌਤ ਹੋ ਚੁੱਕੀ ਹੈ। ਉਸਦੀ ਮਾਤਾ ਕਮਲਾ ਦੇਵੀ ਸਿਲਾਈ ਦਾ ਕੰਮ ਕਰਦੀ ਹੈ।

ਦੂਜੇ ਪਾਸੇ ਗੁਰੂ ਨਾਨਕ ਨਗਰ ਪਟਿਆਲਾ ਦੀ ਗਲੀ ਨੰਬਰ 9 ਵਿੱਚ ਰਹਿੰਦੇ ਰਹੇ ਸ੍ਰੀ ਸੁਰਜੀਤ ਸਿੰਘ ਪੁੱਤਰ ਸ੍ਰੀ ਮੋਹਨ ਸਿੰਘ ਬਾਵਾ ਰਿਟਾਇਰਡ ਡੀ. ਐਸ. ਪੀ. ਦੇ ਘਰ 26 ਦਿਸੰਬਰ, 1992 ਨੂੰ ਇੱਕ ਲੜਕੇ ਪ੍ਰੀਤ ਜੋਤ ਨੇ ਜਨਮ ਲਿਆ ਜੋ ਸੰਗਰੂਰ ਵਿੱਚ ਰਹਿੰਦਾ ਸੀ। ਉਸਦੇ ਪਿਤਾ ਸ੍ਰੀ ਸੁਰਜੀਤ ਸਿੰਘ, ਜੋ ਸੈਂਟਰਲ ਕੋਆਪਰੇਟਵ ਬੈਂਕ ਵਿੱਚ ਕੰਮ ਕਰਦੇ ਸਨ, ਦੀ ਬਦਲੀ ਸੰਗਰੂਰ ਇਲਾਕੇ ਵਿੱਚ ਹੋ ਗਈ ਸੀ। ਘਰਦਿਆਂ ਦੇ ਦੱਸਣ ਅਨੁਸਾਰ ਪ੍ਰੀਤ ਜੋਤ ਕਈ ਵਾਰ ਆਖਦਾ ਸੀ ਕਿ ਉਹ ਪਿਛਲੇ ਜਨਮ ਵਿੱਚ ਪਟਿਆਲਾ ਰਹਿੰਦਾ ਸੀ। ਪ੍ਰੀਤ ਜੋਤ ਸਿੰਘ ਦੇ ਚਾਚੇ ਦੀ ਧੀ ਅਮਨਦੀਪ ਕੌਰ ਨੇ ਉਸਦੀਆਂ ਗੱਲਾਂ ਉੱਪਰ ਵਧੇਰੇ ਧਿਆਨ ਦਿੱਤਾ (ਇੱਥੇ ਇਹ ਦੱਸਣਾ ਜਰੂਰੀ ਹੈ ਕਿ ਅਮਨਦੀਪ ਕੌਰ ਅਤੇ ਦੀਪਕ ਬਜਾਜ ਜਮਾਤੀ ਸਨ)। ਘਰਦਿਆਂ ਦੇ ਦੱਸਣ ਅਨੁਸਾਰ ਪ੍ਰੀਤ ਜੋਤ ਨੂੰ ਜਦੋਂ ਪਟਿਆਲੇ ਲੈ ਕੇ ਗਏ ਤਾਂ ਉਸਨੇ ਆਪਣਾ ਪੁਰਾਣਾ ਸਕੂਲ, ਘਰ ਅਤੇ ਘਰਦਿਆਂ ਮੈਂਬਰਾਂ ਅਤੇ ਚੀਜ਼ਾਂ ਨੂੰ ਪਛਾਣ ਲਿਆ ਸੀ।

ਪੰਜਾਬ ਵਿੱਚ ਕੰਮ ਕਰਦੀ ਇੱਕ ਹੋਰ ਜਥੇਬੰਦੀ (ਇਹ ਜਥੇਬੰਦੀ ਤਰਕਸ਼ੀਲ ਸੁਸਾਇਟੀ ਭਾਰਤ ਸੀ ਜਿਸ ਦਾ ਬਾਅਦ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਨਾਲ ਏਕਾ ਹੋ ਗਿਆ ਸੀ। ਇਹ ਕੇਸ਼ ਪਟਿਆਲਾ ਤੋਂ ਹਰਚੰਦ ਭਿੰਡਰ ਅਤੇ ਹਰਪਾਲ ਸਿੰਘ ਤੇ ਬਰਨਾਲਾ ਤੋਂ ਅਮਿਤ ਮਿੱਤਰ ਦੇ ਸਹਿਯੋਗ ਨਾਲ ਹੱਲ ਕੀਤਾ ਸੀ।) ਨੇ ਉਨ੍ਹਾਂ ਤੋਂ ਕੁਝ

ਪੜਤਾਲ ਕਰਕੇ ਅਖਬਾਰਾਂ ਵਿੱਚ ਉਨ੍ਹਾਂ ਦੀ ਪੁਨਰ-ਜਨਮ ਦੀ ਕਹਾਣੀ ਨੂੰ ਝੁਠਲਾਉਂਦੀ ਖਬਰ ਲਾ ਦਿੱਤੀ ਸੀ। ਜਿਸ ਤੋਂ ਨਾਰਾਜ਼ ਹੋ ਕੇ ਉਹ ਤਰਕਸ਼ੀਲ ਸੁਸਾਇਟੀ ਪੰਜਾਬ ਨਾਲ ਕਿਸੇ ਵੀ ਕਿਸਮ ਦਾ ਸਹਿਯੋਗ ਕਰਨ ਤੋਂ ਇਨਕਾਰੀ ਹੋ ਗਏ। ਇਸ ਸਬੰਧੀ ਸੁਸਾਇਟੀ ਨੇ ਇੱਕ ਵਾਰ ਫਿਰ ਆਪਣਾ ਦਾਅਵਾ ਦੁਹਰਾਇਆ ਕਿ ਅਜਿਹੇ ਪੁਨਰ-ਜਨਮ ਦੇ ਕੇਸਾਂ ਵਿੱਚ ਕੋਈ ਸਚਾਈ ਨਹੀਂ ਹੁੰਦੀ ਅਤੇ ਜੇ ਘਰਦਿਆਂ ਨੂੰ ਇਸ ਵਿੱਚ ਯਕੀਨ ਹੈ ਤਾਂ ਇਹ ਉਨ੍ਹਾਂ ਦਾ ਨਿੱਜੀ ਵਿਸ਼ਵਾਸ ਹੋ ਸਕਦਾ ਹੈ। ਅਸੀਂ ਕਿਸੇ ਦੀਆਂ ਨਿੱਜੀ ਮਾਨਤਾਵਾਂ, ਵਿਸ਼ਵਾਸਾਂ ਜਾਂ ਭਾਵਨਾਵਾਂ ਨੂੰ ਠੇਸ ਪਹੁੰਚਾਣ ਦੇ ਵਿਰੁੱਧ ਹਾਂ, ਪਰ ਕਿਉਂਕਿ ਇਹ ਕੇਸ ਅਖਬਾਰਾਂ ਜਾਂ ਟੈਲੀਵੀਜ਼ਨ ਰਾਹੀਂ ਖੁੱਲ੍ਹੇ ਆਮ ਆ ਚੁੱਕਿਆ ਹੈ ਇਸ ਲਈ ਅਸੀਂ ਇਸ ਦਾ ਨੋਟਿਸ ਲੈਣਾ ਜਰੂਰੀ ਸਮਝਦੇ ਹਾਂ। ਅਸੀਂ ਇਹ ਕਿਹਾ ਕਿ:

1. ਤਰਕਸ਼ੀਲ ਸੁਸਾਇਟੀ ਸਮਝਦੀ ਹੈ ਕਿ ਜੇ ਪੁਨਰ-ਜਨਮ ਵਿੱਚ ਕੋਈ ਸਚਾਈ ਹੈ ਅਤੇ ਜੇ ਘਰਦਿਆਂ ਨੂੰ ਪੁਨਰ-ਜਨਮ ਵਿੱਚ ਪੂਰਾ ਯਕੀਨ ਹੈ ਤਾਂ ਉਹ ਖੁਲ੍ਹੇ ਮਨ ਨਾਲ ਸਾਰੇ ਕੇਸ ਦੀ ਪੜਤਾਲ ਕਰਾਉਣ।

2. ਪੁਨਰ-ਜਨਮ ਦੇ ਹੁਣ ਤੱਕ ਦੇ ਹੱਲ ਕੀਤੇ ਕੇਸਾਂ ਦੇ ਆਧਾਰ ਤੇ ਸੁਸਾਇਟੀ ਸਮਝਦੀ ਹੈ ਕਿ ਆਮ ਕਰਕੇ ਅਜਿਹੇ ਵਰਤਾਰਿਆਂ ਦੀ ਘਾੜਤ ਅਤੇ ਪ੍ਰਚਾਰਨ ਵਿੱਚ ਕਿਸੇ ਵਿਅਕਤੀ ਦਾ ਹਿਤ ਜੁੜਿਆ ਹੁੰਦਾ ਹੈ। ਇਹ ਹਿੱਤ ਸ਼ੁੱਧ ਆਰਥਿਕ ਲਾਭ ਵੀ ਹੋ ਸਕਦਾ ਹੈ ਤੇ ਮਾਨਸਿਕ ਪੱਧਰ ਤੇ ਭਾਵਨਾਤਮਿਕ ਆਸਰਾ ਵੀ ਹੋ ਸਕਦਾ ਹੈ।

3. ਆਮ ਕਰਕੇ ਦੋਹਾਂ ਪਰਿਵਾਰਾਂ ਨੂੰ ਜੋੜਨ ਵਾਲੀ ਕੜੀ ਵਿਸ਼ੇਸ਼ ਵੱਲ ਧਿਆਨ ਦੇਣਾ ਪੈਂਦਾ ਹੈ। ਇਸ ਕੇਸ ਵਿੱਚ ਅਮਨਦੀਪ ਕੌਰ ਹੀ ਅਜਿਹੀ ਕੜੀ ਹੈ। ਹੋ ਸਕਦਾ ਹੈ ਉਸਨੂੰ ਆਪਣੇ ਜਮਾਤੀ ਦੀ ਦੁਖਦਾਈ ਮੌਤ ਦਾ ਧੱਕਾ ਲੱਗਿਆ ਹੋਵੇ। ਮੁਹਾਂਦਰਾ ਮਿਲਦਾ ਹੋਣ ਕਰਕੇ ਉਸਨੇ ਪ੍ਰੀਤ ਜੋਤ ਨੂੰ ਦੀਪਕ ਬਜਾਜ ਕਲਪ ਲਿਆ ਹੋਵੇ। ਬਚਪਨ ਵਿੱਚ ਹੋਈਆਂ ਘਟਨਾਵਾਂ ਪ੍ਰਤੀ ਬੱਚੇ ਵਧੇਰੇ ਸੰਵੇਦਨਸ਼ੀਲ ਹੁੰਦੇ ਹਨ ਅਤੇ ਉਨ੍ਹਾਂ ਦੀ ਕਲਪਨਾ ਸ਼ਕਤੀ ਵੀ ਵਧੇਰੇ ਸਮਰੱਥਾਵਾਨ ਹੁੰਦੀ ਹੈ।

4. ਪੁਨਰ-ਜਨਮ ਦੇ ਕੇਸ਼ਾਂ ਲਈ ਆਧਾਰ ਆਤਮਾ, ਪਰਮਾਤਮਾ, ਰੂਹ, ਅਗਲੇ ਪਿਛਲੇ ਜਨਮ ਵਿੱਚ ਯਕੀਨ ਰੱਖਣ ਵਾਲੀ ਅਧਿਆਤਮਵਾਦੀ ਵਿਚਾਰਧਾਰਾ ਬਣਦੀ ਹੈ। ਇਸ ਵਿਚਾਰਧਾਰਾ ਨੂੰ ਖਤਮ ਕੀਤੇ ਬਗੈਰ ਪੁਨਰ-ਜਨਮ ਦੀਆਂ ਅਫਵਾਹਾਂ ਨੂੰ ਰੋਕਿਆ ਨਹੀਂ ਜਾ ਸਕਦਾ। ਜੇ ਇੱਕ ਘਟਨਾ ਦਾ ਖੰਡਨ ਕਰ ਦਿੱਤਾ ਜਾਂਦਾ ਹੈ ਤਾਂ ਕੋਈ ਹੋਰ ਘਟਨਾ ਸੁਣਨ ਵਿੱਚ ਆ ਜਾਂਦੀ ਹੈ। ਇਸ ਅੰਧਵਿਸ਼ਵਾਸੀ ਵਿਚਾਰਧਾਰਾ ਨੂੰ ਫੈਲਾਉਣ ਵਿੱਚ ਟੈਲੀਵੀਜ਼ਨ

ਦੇ 'ਆਹਟ', 'ਐਕਸਜੋਨ', 'ਅਨਹੋਣੀ' ਵਰਗੇ ਸੀਰੀਅਲਾਂ ਦਾ ਵੀ ਪੂਰਾ ਯੋਗਦਾਨ ਹੈ। ਤਰਕਸ਼ੀਲ ਸੁਸਾਇਟੀ ਮੰਗ ਕਰਦੀ ਹੈ ਕਿ ਅਜਿਹੀਆਂ ਬੇਹੂਦਾ ਗੱਲਾਂ ਨੂੰ ਪ੍ਰਚਾਰਨ ਵਾਲੇ ਸੀਰੀਅਲ ਬੰਦ ਹੋਣੇ ਚਾਹੀਦੇ ਹਨ।

5. ਸਾਡੀ ਪ੍ਰੈਸ ਦਾ ਰੋਲ ਵੀ ਵਿਗਿਆਨਕ ਨਹੀਂ ਹੈ। ਹਥਲੇ ਕੇਸ ਵਿੱਚ ਅਖਬਾਰਾਂ ਵਾਲਿਆਂ ਨੇ ਪੁਨਰ-ਜਨਮ ਦੀ ਘਟਨਾ ਦਾ ਤੱਥਾਂ ਤੇ ਆਧਾਰਤ ਵਿਗਿਆਨਕ ਵਿਸ਼ਲੇਸਣ ਕਰਨ ਦੀ ਥਾਂ ਕੁਝ ਵਿਆਕਤੀਆਂ ਦੇ ਯਕੀਨ ਨੂੰ ਆਧਾਰ ਬਣਾਕੇ ਕਹਾਣੀਆਂ ਛਾਪੀਆਂ ਅਤੇ ਇੱਕ ਅਖਬਾਰ ਤੋਂ ਪੜ੍ਹ ਕੇ ਦੂਜੇ ਨੇ ਖਬਰ ਛਾਪੀ ਅਤੇ ਅਖਬਾਰਾਂ ਤੋਂ ਪੜ੍ਹਕੇ ਟੈਲੀਵੀਜ਼ਨ ਵਾਲੇ ਆਏ ਸਨ। ਇਥੋਂ ਪਤਾ ਚਲਦਾ ਹੈ ਕਿ ਮੀਡੀਆ ਸੱਚੀਆਂ ਖਬਰਾਂ ਦੀ ਥਾਂ ਤੇ ਸਨਸਨੀਖੇਜ ਖਬਰਾਂ ਵੱਲ ਵੱਧ ਰੁਚਿਤ ਹੁੰਦਾ ਹੈ। ਦਿਲਚਸਪ ਗੱਲ ਇਹ ਸੀ ਕਿ ਗੁਰੂ ਨਾਨਕ ਨਗਰ ਪਟਿਆਲਾ ਦੀਆਂ 9 ਅਤੇ 18 ਨੰਬਰ ਗਲੀ ਦੇ ਮਕਾਨਾਂ ਵਿੱਚ ਰਹਿਣ ਵਾਲੇ ਲੋਕ, ਜਿਨ੍ਹਾਂ ਘਰ ਹੋਰ ਅਖਬਾਰ ਆਉਂਦੇ ਸਨ, ਘਟਨਾ ਬਾਰੇ ਅਣਜਾਣ ਸਨ। ਭਾਵ ਮੀਡੀਏ ਨੇ ਇੱਕ ਪਾਸੇ ਤਾਂ ਪੁਨਰ-ਜਨਮ ਦੀ ਅਫਵਾਹ ਆਪਣੇ ਸਾਰੇ ਭਾਰਤ-ਭਰ ਵਿੱਚ ਫੈਲੇ ਹੋਰ ਸਾਰੇ ਕੇਂਦਰਾਂ ਦੇ ਪਾਠਕ, ਦਰਸ਼ਕ ਵਰਗ ਤੱਕ ਪਹੁੰਚਾ ਦਿੱਤੀ, ਦੂਜੇ ਪਾਸੇ ਉਸੇ ਮੀਡੀਏ ਦੇ ਪਾਠਕ, ਦਰਸ਼ਕ ਨਾ ਹੋਣ ਵਾਲੇ ਗੁਆਂਢੀ ਵੀ ਘਟਨਾ ਤੋਂ ਅਣਜਾਣ ਸਨ। ਅਜਿਹੀ ਸਥਿਤੀ ਵਿੱਚ ਮੀਡੀਏ ਨੂੰ ਵਧੇਰੇ ਜੁੰਮੇਵਾਰ ਹੋਣਾ ਚਾਹੀਦਾ ਹੈ।

6. ਘਰਦਿਆਂ ਨੇ ਦੋਸ਼ ਲਾਇਆ ਹੈ ਕਿ ਕੁਝ ਤਰਕਸ਼ੀਲ ਵਿਅਕਤੀ ਬੱਚੇ ਤੋਂ ਔਖੇ ਸੁਆਲ ਪੁਛਦੇ ਹਨ। ਜਿਵੇਂ 'ਦਰਵਾਜੇ ਨੂੰ ਰੰਗ ਕਿਹੜਾ ਸੀ'। ਭਲਾ ਬੱਚੇ ਨੂੰ ਕੀ ਯਾਦ ਰਹਿਣਾ ਹੈ, ਇਉਂ ਤਾਂ ਵੱਡਿਆਂ ਨੂੰ ਵੀ ਯਾਦ ਨਹੀਂ ਰਹਿੰਦਾ। ਅਸਲ ਵਿੱਚ ਤਰਕਸ਼ੀਲ ਤੱਥਾਂ 'ਤੇ ਆਧਾਰਿਤ ਪ੍ਰਸ਼ਨ ਪੁਛਦੇ ਰਹੇ ਸਨ ਜਿਨ੍ਹਾਂ ਵਿੱਚ ਕਲਪਨਾ ਦੀ ਥਾਂਵੇਂ ਠੋਸ ਸੱਚਾਈ ਦੀ ਜਰੂਰਤ ਹੁੰਦੀ ਹੈ। ਜੇ ਬੱਚੇ ਨੂੰ ਪਿਛਲਾ ਜਨਮ ਯਾਦ ਹੈ ਤਾਂ ਫੇਰ ਪਿਛਲੇ ਜਨਮ ਦੀਆਂ ਸਾਰੀਆਂ ਘਟਨਾਵਾਂ ਯਾਦ ਰਹਿਣੀਆਂ ਚਾਹੀਦੀਆਂ ਹਨ। ਜੇ ਬੱਚਾ ਪੁੱਛੇ ਪ੍ਰਸ਼ਨਾਂ ਦੇ ਉੱਤਰ ਨਹੀਂ ਦਿੰਦਾ ਤਾਂ ਸਾਨੂੰ ਇਹ ਕਹਿਣ ਵਿੱਚ ਕੋਈ ਝਿਜਕ ਨਹੀਂ ਹੋਵੇਗੀ ਕਿ ਇਹ ਪੁਨਰ-ਜਨਮ ਦੀ ਘਟਨਾ ਨਿਰੋਲ ਕਾਲਪਨਿਕ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ ਸਮੂਹ ਲੋਕਾਂ ਨੂੰ ਅਪੀਲ ਕਰਦੀ ਹੈ ਕਿ ਪੁਨਰ-ਜਨਮ ਵਰਗੀਆਂ ਅੰਧਵਿਸ਼ਵਾਸੀ ਘਟਨਾਵਾਂ ਤੇ ਯਕੀਨ ਨਾ ਕਰਨ ਸਗੋਂ ਖੁਦ ਪਰਖ ਕਰਨ। ਸੁਸਾਇਟੀ ਮੀਡੀਏ ਨੂੰ ਵੀ ਅਪੀਲ ਕਰਦੀ ਹੈ ਕਿ ਅਜਿਹੀਆਂ ਖਬਰਾਂ ਨੂੰ ਖੁਦ ਪਰਖ ਕੇ ਛਾਪਣ, ਨਿਰੋਲ ਦਾਅਵਿਆਂ ਨੂੰ ਨਾ ਮੰਨਣ। ਅੰਤ ਵਿੱਚ ਸੁਸਾਇਟੀ ਕੇਸ ਨਾਲ ਸਬੰਧਤ

ਘਰਦਿਆਂ ਨੂੰ ਨਿਮਰਤਾ ਸਹਿਤ ਬੇਨਤੀ ਕਰਦੀ ਹੈ ਕਿ ਸਾਡਾ ਮਕਸਦ ਤੁਹਾਨੂੰ ਝੂਠੇ ਸਾਬਤ ਕਰਨਾ ਜਾਂ ਤੁਹਾਡੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਨਹੀਂ ਹੈ, ਕੇਵਲ ਸੱਚਾਈ ਦਾ ਪਤਾ ਲਗਾਉਣਾ ਹੈ। ਤੁਸੀਂ ਖੁਲ੍ਹੇ ਮਨ ਨਾਲ ਜਾਂਚ ਪੜਤਾਲ ਵਿੱਚ ਸਹਿਯੋਗ ਦਿਓ।

# ਕਬੱਡੀ ਦਾ ਖਿਡਾਰੀ ਕਹਿੰਦਾ, 'ਮੈਂ ਡੀਟੀਆਂ ਖੇਡਦਾ ਹੁੰਦਾ ਸੀ'

*ਮਾ. ਰਾਜਿੰਦਰ ਭਦੌੜ*

ਕੇਸ ਕੁਝ ਅਜੀਬ ਤਰੀਕੇ ਨਾਲ ਤਰਕਸ਼ੀਲ ਸੁਸਾਇਟੀ ਕੋਲ ਆਇਆ। ਰਾਮਪੁਰਾ (ਬਠਿੰਡਾ) ਵਿਖੇ ਪੋਲੀਓ ਦੇ ਮਾਹਰ ਡਾਕਟਰ ਉਜਾਗਰ ਸਿੰਘ ਦੇ ਕਲੀਨਿਕ ਵਿੱਚ ਇੱਕ ਸਾਢੇ ਚਾਰ ਸਾਲ ਦਾ ਬੱਚਾ ਦੋਹਾਂ ਲੱਤਾਂ ਤੋਂ ਪੋਲੀਓ ਦਾ ਸ਼ਿਕਾਰ ਇਲਾਜ ਅਧੀਨ ਸੀ ਜਿਸ ਬਾਰੇ ਸਾਰੇ ਵਾਰਡ ਵਿੱਚ ਚਰਚਾ ਹੋ ਗਈ ਕਿ ਇਹ ਬੱਚਾ ਆਪਣਾ ਪਿਛਲੇ ਜਨਮ ਬਾਰੇ ਦੱਸਦਾ ਹੈ। ਕਲੀਨਕ ਵਿੱਚ ਦਾਖਲ ਮਰੀਜ਼ਾਂ ਦੇ ਵਾਰਸ ਅਤੇ ਹੋਰ ਆਉਣ ਜਾਣ ਵਾਲੇ ਬੜੀ ਉਤਸੁਕਤਾ ਨਾਲ ਬੱਚੇ ਨੂੰ ਦੇਖਦੇ ਅਤੇ ਸੁਭਾਵਿਕ ਤੌਰ ਤੇ ਕੁੱਝ ਸੁਵਾਲ ਪੁੱਛਦੇ ਅਤੇ ਬੱਚਾ ਪੂਰੀ ਤਸੱਲੀ ਨਾਲ ਸੁਆਲਾਂ ਦੇ ਜਵਾਬ ਦਿੰਦਾ। ਹਰ ਆਦਮੀ ਉਸਦੇ ਜੁਆਬ ਦੇਣ ਦੇ ਢੰਗ ਤੋਂ ਪ੍ਰਭਾਵਿਤ ਹੁੰਦਾ ਸੀ। ਇਸ ਚਰਚਾ ਨੂੰ ਉਸ ਸਮੇਂ ਭਰਵਾਂ ਹੁੰਗਾਰਾ ਮਿਲਿਆ ਜਦੋਂ ਡਾਕਟਰ ਉਜਾਗਰ ਸਿੰਘ ਨੇ ਵੀ ਇਸ ਘਟਨਾ ਦੇ ਸਹੀ ਹੋਣ ਦੀ ਹਾਮੀਂ ਭਰੀ। ਬੱਸ, ਫਿਰ ਕੀ ਸੀ ਚੱਲ ਸੋ ਚੱਲ। ਹਰ ਆਮ ਖਾਸ ਵਿਅਕਤੀ ਇਸ ਗੱਲ ਨੂੰ ਹੋਰ ਵਧਾ ਚੜ੍ਹਾ ਕੇ ਅੱਗੇ ਦੱਸਣ ਲੱਗਾ ਤੇ ਇਸ ਤਰ੍ਹਾਂ ਇਹ ਪੁਨਰ-ਜਨਮ ਦੀ ਕਹਾਣੀ ਜੰਗਲ ਦੀ ਅੱਗ ਵਾਂਗ ਫੈਲਦੀ ਗਈ। ਤਰਕਸ਼ੀਲ ਸੁਸਾਇਟੀ ਦੇ ਹਮਦਰਦ ਜਾਂ ਮੁਢਲੀ ਜਾਣ-ਪਛਾਣ ਵਾਲੇ ਸਾਥੀਆਂ ਨੇ ਆ ਕੇ ਰਾਮਪੁਰਾ ਇਕਾਈ ਵਾਲੇ ਆਗੂਆਂ ਨੂੰ ਤਰ੍ਹਾਂ ਤਰ੍ਹਾਂ ਦੇ ਸਵਾਲ ਕਰਨੇ ਸ਼ੁਰੂ ਕਰ ਦਿੱਤੇ। ਜਿਸ ਉਪਰੰਤ ਰਾਮਪੁਰਾ ਇਕਾਈ ਨੇ ਕੇਸ ਦੀ ਤਹਿ ਤੱਕ ਜਾਣ ਦਾ ਫੈਸਲਾ ਕਰਕੇ ਪੜਤਾਲ ਸ਼ੁਰੂ ਕਰ ਦਿੱਤੀ।

ਕਲੀਨਿਕ ਵਿੱਚ ਜਾ ਕੇ ਬੱਚੇ ਨੂੰ ਸਵਾਲ ਪੁੱਛਣ ਦਾ ਪ੍ਰੋਗਰਾਮ ਬਣਾਇਆ। ਮਿਲਣ ਉਪਰੰਤ ਬੱਚੇ ਦੇ ਮਾਤਾ ਪਿਤਾ ਨੇ ਕਿਹਾ ਕਿ ਡਾਕਟਰ ਸਾਹਿਬ ਨੇ ਬੱਚੇ ਨੂੰ ਬੁਲਾਉਣ ਤੋਂ ਮਨ੍ਹਾ ਕੀਤਾ ਹੋਇਆ ਹੈ।

**ਪੜਤਾਲ ਸ਼ੁਰੂ:**

ਸਭ ਤੋਂ ਪਹਿਲਾਂ ਬੱਚੇ ਵੱਲੋਂ ਦੱਸੇ ਜਾਂਦੇ ਪਿਛਲੇ ਜਨਮ ਵਾਲੇ ਪਿੰਡ ਸਿਰੀਏਵਾਲਾ (ਫਰੀਦਕੋਟ) ਵਿਖੇ 5.10. 1992 ਨੂੰ ਕੇਵਲ ਰਾਮਪੁਰਾ ਅਤੇ ਮੈਂ ਪੜਤਾਲ ਲਈ ਗਏ। ਪੜਤਾਲ ਅਨੁਸਾਰ ਜਗਤਾਰ ਸਿੰਘ ਗਿਆਨੀ ਉੱਮਰ 37 ਸਾਲ 19.11.1988 ਦੀ ਸ਼ਾਮ ਨੂੰ 8 ਵਜੇ ਟਰੈਕਟਰ ਦੇ ਹੇਠਾਂ ਕੁਚਲੇ ਜਾਣ ਕਾਰਣ ਬੁਰੀ ਤਰ੍ਹਾਂ ਜਖਮੀ ਹੋ ਗਿਆ ਸੀ ਅਤੇ 18-20 ਘੰਟੇ ਸੀ. ਐਮ. ਸੀ. ਹਸਪਤਾਲ ਲੁਧਿਆਣਾ ਵਿਖੇ ਜਿਉਂਦਾ ਰਿਹਾ ਅਤੇ ਇੱਕ ਵੱਡੇ ਅਪਰੇਸ਼ਨ ਦੌਰਾਨ 20.11.1988 ਦੀ ਸ਼ਾਮ ਨੂੰ 7 ਕੁ ਵਜੇ ਉਸਦੀ ਮੌਤ ਹੋ ਗਈ ਸੀ।

ਜਗਤਾਰ ਸਿੰਘ ਕਬੱਡੀ ਦਾ ਚੰਗਾ ਖਿਡਾਰੀ ਸੀ। ਸ਼ਰਾਬ ਵੀ ਕਾਫੀ ਪੀ ਜਾਂਦਾ ਸੀ। ਉਸ ਦਿਨ ਵੀ ਪੀਤੀ ਹੋਈ ਸੀ। ਉਸ ਤੋਂ ਪਿੱਛੋਂ ਉਸਦੀ ਪਤਨੀ ਅਮਰਜੀਤ ਕੌਰ, ਪੁੱਤਰ ਇੰਦਰਜੀਤ ਸਿੰਘ, ਪੁੱਤਰੀ ਕਿਰਨਜੀਤ ਅਤੇ ਪਿਤਾ ਜੰਗੀਰ ਸਿੰਘ ਅਤੇ ਦੋ ਭਰਾ ਮੰਦਰ ਸਿੰਘ ਅਤੇ ਗੁਰਬਖਸ਼ ਸਿੰਘ ਪਰਿਵਾਰ ਦੇ ਬਾਕੀ ਮੈਂਬਰ ਸਨ। ਜਗਤਾਰ ਸਿੰਘ ਦੀ ਵਿਦਿਆਕ ਯੋਗਤਾ ਦਸਵੀਂ ਵਿੱਚੋਂ ਰੀ-ਅਪੀਅਰ ਸੀ। ਘਰ ਦਾ ਆਰਥਿਕ ਪੱਧਰ ਕਾਫੀ ਚੰਗਾ ਸੀ।

**ਪਤਨੀ ਨਾਲ ਮੁਲਾਕਾਤ:**

ਪਤਨੀ ਦੇ ਦੱਸਣ ਅਨੁਸਾਰ, "ਕਈ ਮਹੀਨਿਆਂ ਤੋਂ ਪਿੰਡ ਵਿੱਚ ਗੱਲ ਚਲਦੀ ਸੀ ਕਿ ਮੇਰੇ ਪਤੀ ਨੇ ਸਿੱਖ ਵਾਲੇ ਦੁਬਾਰਾ ਜਨਮ ਲੈ ਲਿਆ ਹੈ ਪਰ ਸਾਨੂੰ ਤਾਂ ਇਸ ਵਿੱਚ ਕੋਈ ਸਚਾਈ ਨਹੀਂ ਲੱਗੀ ਤੇ ਨਾ ਹੀ ਅਸੀਂ ਉਸਨੂੰ ਮਿਲਣ, ਦੇਖਣ ਉੱਥੇ ਗਏ। ਫਿਰ ਜਦੋਂ ਉਹ ਸਾਡੇ ਪਿੰਡ ਆ ਹੀ ਗਏ ਤਾਂ ਅਸੀਂ ਕੀ ਕਰ ਸਕਦੇ ਸੀ। ਠਹਿਰੇ ਵੀ ਉਹ ਹਾਕਮ ਬਰਾੜ ਕੇ। ਉਹਨਾਂ ਦੀਆਂ ਕੁੜੀਆਂ ਸਿੱਖ ਵਾਲੇ ਵਿਆਹੀਆਂ ਹੋਈਆਂ ਹਨ। ਉਸ ਨੇ ਸਾਡੇ ਪਰਿਵਾਰ ਦੇ ਕਿਸੇ ਮੈਂਬਰ ਨੂੰ ਨਹੀਂ ਪਛਾਣਿਆ। ਹੋਰ ਤਾਂ ਹੋਰ ਉਹ ਤਾਂ ਮੇਰਾ ਨਾਂ ਸੋਨੀਆ ਲੈਂਦਾ ਸੀ ਅਤੇ ਮੇਰੇ ਪੁੱਤਰ ਦਾ ਨਾਂ ਸੁਰਿੰਦਰ ਅਤੇ ਕੁੜੀ ਦਾ ਕੀ ਨਾਂ ਲੈਂਦਾ ਸੀ ਮੇਰੇ ਕੁਝ ਯਾਦ ਨਹੀਂ ਪਰ ਲਈ ਹੋਰ ਹੀ ਜਾਂਦਾ ਸੀ। ਮੈਂ ਤਾਂ ਉਸਨੂੰ ਇਥੋਂ ਤੱਕ ਕਿਹਾ ਕਿ ਜੇਕਰ ਉਸ ਦੀ ਕੋਈ ਚੀਜ਼ ਰੱਖੀ ਹੋਈ ਹੈ ਤਾਂ ਦੱਸੇ ? ਜਾਂ ਜੋ ਵੀ ਉਸ ਸਮੇਂ ਕਿਸੇ ਨਾਲ ਲੈਣ ਦੇਣ ਸੀ ਦੱਸੇ, ਪਰ ਉਹ ਤਾਂ ਕੁਝ ਵੀ ਨਹੀਂ ਦੱਸਦਾ ਸੀ। ਅਸਲ ਗੱਲ ਤਾਂ ਇਸ ਤਰ੍ਹਾਂ ਹੈ ਕਿ ਜਿਵੇਂ ਉਸਦੀ ਮਾਂ ਮੂਹਰੇ ਮੂਹਰੇ ਬੋਲਦੀ ਜਾਂਦੀ ਹੈ ਉਹ ਹਾਂ-ਨਾਂ ਕਰੀ ਜਾਂਦਾ ਜਿਵੇਂ ਮੁੰਡੇ ਨੂੰ ਮੂਹਰੇ ਕਰਕੇ ਆਹ ਦੇਖ ਤੇਰਾ ਮੁੰਡਾ, ਤਾਂ ਮੁੰਡਾ ਹਾਂ ਵਿੱਚ ਸਿਰ ਹਿਲਾ ਦਿੰਦਾ ਆਦਿ। ਇੱਕ ਗੱਲ ਹੋਰ ਵੀਰ ਜੀ ਪਹਿਲਾਂ ਤਾਂ ਕਹਿੰਦਾ ਕਿ ਕੋਈ ਫੋਟੋ ਹੈ ਤਾਂ ਦਿਖਾਓ। ਮੈਂ ਪੇਟੀ ਵਿੱਚੋਂ ਕੱਢ ਕੇ ਇੱਕ ਫੋਟੋ ਦਿਖਾਈ। ਫਿਰ ਕਹਿਣ ਕਿ ਸਾਨੂੰ ਦੇ ਦਿਓ ਇਹ ਤਾਂ ਅਸੀਂ ਜ਼ਰੂਰ ਲੈ ਕੇ ਜਾਣੀ ਹੈ। ਪਰ ਮੈਂ ਸਾਫ ਇਨਕਾਰ ਕਰ ਦਿੱਤਾ ਕਿ ਮੈਨੂੰ ਕੱਲ ਨੂੰ ਕੋਈ ਚੱਕਰ ਪਾਉਂਗੇ ਮੈਂ ਫੋਟੋ ਨਹੀਂ ਦੇਣੀ। ਇੱਕ ਗੱਲ ਹੋਰ ਵੀਰ ਜੀ, ਮੁੰਡੇ ਦੀ ਮਾਂ ਕਹਿੰਦੀ ਸੀ, 'ਕਿ ਪ੍ਰਮਾਤਮਾ ਨੇ ਉਹਨਾਂ ਤੇ (ਇਕੱਲਿਆਂ 'ਤੇ) ਬਿਪਤਾ (ਪੋਲੀਓ ਹੋਣ ਵਾਲੀ) ਪਾ ਦਿੱਤੀ ਹੈ ਸਾਨੂੰ ਤਾਂ ਹੁਣ ਇਹ ਝਲਣੀ ਹੀ ਪਉ।' ਵੀਰ ਜੀ ਅਸਲ ਗੱਲ ਤਾਂ ਇਹ ਹੈ ਕਿ ਜਿਹੜਾ ਇਸ ਜਹਾਨ ਤੋਂ ਤੁਰ ਗਿਆ ਉਸਨੇ ਵਾਪਸ ਕੀ ਆਉਣਾ। ਸਾਨੂੰ ਤਾਂ ਇਸ ਵਿੱਚ ਕੋਈ ਚਾਲ (ਸਾਜਸ਼) ਲਗਦੀ ਹੈ।"

**ਬਲਦੇਵ ਸਿੰਘ ਨਾਲ ਮੁਲਾਕਾਤ:**

ਬਲਦੇਵ ਸਿੰਘ, ਜਗਤਾਰ ਸਿੰਘ ਦਾ ਸਭ ਤੋਂ ਨੇੜਲਾ ਦੋਸਤ ਸਰੀਕੇ ਵਿੱਚੋਂ ਸੀ। ਐਕਸੀਡੈਂਟ ਵਾਲੇ ਦਿਨ ਜਗਤਾਰ ਸਿੰਘ ਤੇ ਬਲਦੇਵ ਸਿੰਘ ਨੇ ਇਕੱਠਿਆਂ ਖਾਧੀ-ਪੀਤੀ ਸੀ। ਉਸ ਨੇ ਦੱਸਿਆ ਕਿ ਐਕਸੀਡੈਂਟ ਸਮੇਂ ਤਿੰਨ ਜਾਣੇ ਜਾਂਦੇ ਸਨ ਜਦੋਂ ਉਹਨਾਂ ਅੱਗੋਂ ਇੱਕ ਟਰੈਕਟਰ ਆਉਂਦਾ ਦੇਖਿਆ ਜਿਸ ਦਾ ਡਰਾਈਵਰ ਸ਼ਰਾਬੀ ਹਾਲਤ ਵਿੱਚ ਸੀ। ਜਦੋਂ ਟਰੈਕਟਰ ਨੇੜੇ ਆਇਆ ਤਾਂ ਦੂਸਰੇ ਦੋ ਬਚਾ ਕਰ ਗਏ ਤੇ ਟਰੈਕਟਰ ਜਗਤਾਰ ਸਿੰਘ ਉੱਪਰ ਆ ਚੜ੍ਹਿਆ। ਬਲਦੇਵ ਸਿੰਘ ਦੇ ਦੱਸਣ ਅਨੁਸਾਰ ਜਿਸ ਘਰ ਵਿੱਚ ਬੱਚਾ ਠਹਿਰਿਆ ਹੋਇਆ ਸੀ ਉਥੇ ਉਸਨੂੰ ਮਿਲਣ, ਦੇਖਣ ਤਿੰਨ ਮੈਂਬਰ ਗੁਰਦੇਵ ਸਿੰਘ, ਮੰਦਰ ਸਿੰਘ ਅਤੇ ਗੁਰਦੇਵ ਸਿੰਘ ਫੌਜੀ ਗਏ ਉਹਨਾਂ ’ਚੋਂ ਕਿਸੇ ਨੂੰ ਵੀ ਨਹੀਂ ਪਛਾਣਿਆ। ਜਦੋਂ ਕਿ ਤਿੰਨਾਂ ਵਿੱਚੋਂ ਇੱਕ ਉਸਦਾ ਸਕਾ ਭਰਾ ਸੀ। ਚਰਨਾ ਸ਼ਰਮਾ ਕਬੱਡੀ ਖਿਡਾਰੀ ਹੈ ਅਤੇ ਜਗਤਾਰ ਦਾ ਖਾਸ ਦੋਸਤ ਸੀ, ਉਸਨੂੰ ਵੀ ਨਹੀਂ ਪਛਾਣਿਆ।

**ਹੋਰ ਗੁਆਂਢੀਆਂ ਨਾਲ ਮੁਲਾਕਾਤ:**

2-3 ਹੋਰ ਨੇੜਲੇ ਗੁਆਂਢੀਆਂ ਨਾਲ ਮੁਲਾਕਾਤ ਕੀਤੀ ਜਿਨ੍ਹਾਂ ਨੇ ਇਹੀ ਕਿਹਾ ਕਿ ਸਾਨੂੰ ਤਾਂ ਉਸਨੇ ਬਿਲਕੁਲ ਨਹੀਂ ਪਛਾਣਿਆ। ਬਾਬੂ ਰਾਮ ਨੇ ਦੱਸਿਆ ਕਿ ਮੈਂ ਜਦ ਉਸ ਵੱਲ ਇਸ਼ਾਰਾ ਕੀਤਾ ਤਾਂ ਉਹ ਹੱਸ ਪਿਆ। ਝੱਟ ਹੀ ਕਹਿਣ ਲੱਗ ਪਏ ਕਿ ਬਾਬੂ ਰਾਮ ਪਛਾਣ ਲਿਆ। ਧਰਮਪਾਲ ਜੋ ਬਿਲਕੁਲ ਗੁਆਂਢੀ ਹੈ ਨੂੰ ਵੀ ਨਹੀਂ ਪਛਾਣਿਆ।

ਕੁਲ ਮਿਲਾ ਕੇ ਸਾਰਿਆਂ ਸਮੇਤ ਪਰਿਵਾਰ ਦੀ ਇੱਕੋ ਰਾਏ ਬਣਦੀ ਸੀ ਕਿ ਕੋਈ ਵੀ ਗੱਲ ਅਜਿਹੀ ਨਹੀਂ ਜੋ ਬੱਚਾ ਪਿਛਲੇ ਜਨਮ ਦੀ ਦਸਦਾ ਹੋਵੇ ਜਾਂ ਸਾਡੇ ਪਿੰਡ ਆ ਕੇ ਦੱਸੀ ਹੋਵੇ ਸਾਥੋਂ ਜਿਥੇ ਮਰਜੀ ਜਾ ਕੇ ਕਹਾ ਲਵੋ।

**ਪੜਤਾਲ ਦਾ ਦੂਜਾ ਪੜਾਅ:**

ਦੂਸਰੇ ਦਿਨ 6.10.92 ਨੂੰ ਬੱਚੇ ਨੂੰ ਕਲੀਨਿਕ ਵਿੱਚੋਂ ਛੁੱਟੀ ਮਿਲਣੀ ਸੀ। ਸੋ ਸਵੇਰੇ 10 ਵਜੇ ਹੀ ਅਸੀਂ ਕਲੀਨਿਕ ਵਿੱਚ ਇਕੱਠੇ ਹੋ ਗਏ। ਡਾਕਟਰ ਸਾਹਿਬ ਅਪਰੇਸ਼ਨ ਥੀਏਟਰ ਵਿੱਚ ਸਨ ਜਿਹਨਾਂ ਨੇ ਬਾਹਰ ਆ ਕੇ ਬੱਚੇ ਨੂੰ ਛੁੱਟੀ ਦੇਣੀ ਸੀ। ਅਸੀਂ ਬੱਚੇ ਨਾਲ ਕਲੀਨਿਕ ਵਿੱਚ ਗੱਲ ਬਾਤ ਕਰਨੀ ਠੀਕ ਨਾ ਸਮਝੀ ਕਿਉਂਕਿ ਉਥੇ ਇੱਕਦਮ ਭੀੜ ਇਕੱਠੀ ਹੋ ਜਾਂਦੀ ਸੀ। ਇਸ ਲਈ ਅਸੀਂ ਛੁੱਟੀ ਉੱਪਰੰਤ ਕੇਵਲ ਰਾਮਪੁਰਾ ਦੇ ਘਰ ਜਾਣ ਦਾ ਪ੍ਰੋਗਰਾਮ ਬਣਾ ਲਿਆ। ਲੜਕੇ ਦੇ ਮਾਪਿਆਂ ਨੇ ਨਾ ਚਾਹੁੰਦੇ ਹੋਏ ਵੀ ਹਲਕੀ ਜਿਹੀ ਹਾਂ ਭਰ ਦਿੱਤੀ। ਲੜਕੇ ਵੱਲੋਂ ਜੋ ਕੁਝ ਕਲੀਨਿਕ ਵਿੱਚ ਦਾਖਲ ਹੋਣ ਸਮੇਂ ਆਮ ਲੋਕਾਂ ਵੱਲੋਂ

ਪੁੱਛੇ ਸਵਾਲਾਂ ਦੇ ਉਤਰ ਦਿੱਤੇ ਗਏ ਉਹ ਹੇਠ ਲਿਖੇ ਹਨ:-

**ਪਿਛਲੇ ਜਨਮ ਸਬੰਧੀ ਵੇਰਵੇ :**

ਨਾਂ - ਤਾਰ ਗਿਆਨੀ

ਪਿਤਾ ਦਾ ਨਾਂ - ਜੰਗੀਰ ਸਿੰਘ

ਪਤਨੀ ਦਾ ਨਾਂ - ਅਮਰਜੀਤ ਕੌਰ

ਪੁੱਤਰ ਦਾ ਨਾਂ - ਇੰਦਰਜੀਤ

ਪੁਤਰੀ ਦਾ ਨਾਂ - ਕਿਰਨਾ

ਪਿੰਡ - ਸਿਰੀਏ ਵਾਲਾ

ਮੌਤ ਦਾ ਕਾਰਣ - ਟਰੈਕਟਰ ਹੇਠ ਆ ਕੇ

ਸ਼ੌਂਕ - ਕੌਡੀ ਖੇਡਣਾ

ਪੜਾਈ - ਦਸ ਪਾਸ

ਇਸ ਤੋਂ ਇਲਾਵਾ ਇੱਕ ਵਾਰ ਸੱਪ ਲੜਨ ਦੀ ਘਟਨਾ ਦਾ ਵੀ ਜ਼ਿਕਰ ਕਰਦਾ ਸੀ।

ਜਨਮ (ਮਾਪਿਆਂ ਦੇ ਦੱਸਣ ਅਨੁਸਾਰ) 27 ਜੇਠ 1988 ਭਾਵ 11 ਜੂਨ 1988

**ਮਾਪਿਆਂ (ਖਾਸ ਕਰ ਮਾਂ) ਤੋਂ ਪੜਤਾਲ:**

ਉਹਨਾਂ ਦੇ ਦੱਸਣ ਅਨੁਸਾਰ ਇਸਨੇ ਸ਼ੁਰੂ ਵਿੱਚ ਜਦੋਂ ਬੋਲਣਾ ਸ਼ੁਰੂ ਕੀਤਾ ਤਾਂ ਇਹ ਉਦੋਂ ਤੋਂ ਹੀ ਕਹਿੰਦਾ ਕਿ ਮੇਰਾ ਪਿੰਡ ਸਿਰੀਏਵਾਲਾ ਹੈ। ਉਸ ਤੋਂ ਬਾਅਦ ਇਸਨੇ ਹੌਲੀ ਹੌਲੀ ਆਪਣਾ ਨਾਮ ਤਾਰ ਗਿਆਨੀ ਦੱਸਣਾ ਸ਼ੁਰੂ ਕੀਤਾ। ਫਿਰ ਪਿਓ ਦਾ ਅਤੇ ਫਿਰ ਸਾਰੇ ਪਰਿਵਾਰ ਬਾਰੇ ਦੱਸਣ ਲੱਗ ਪਿਆ। ਫਿਰ ਇਸਨੇ ਕਹਿਣਾ ਸ਼ੁਰੂ ਕੀਤਾ ਕਿ ਮੈਨੂੰ ਮੇਰੇ ਪਿੰਡ ਲੈ ਕੇ ਚੱਲੋ, ਜੇ ਮੇਰੀਆਂ ਲੱਤਾਂ ਠੀਕ ਹੁੰਦੀਆਂ ਤਾਂ ਮੈਂ ਆਪਣੇ ਆਪ ਜਾ ਆਉਣਾ ਸੀ। ਫਿਰ ਅਸੀਂ ਇਸਨੂੰ 29.8.92 ਨੂੰ ਇਸ ਦੇ ਪਿਛਲੇ ਪਿੰਡ ਸਿਰੀਏਵਾਲੇ ਲੈ ਕੇ ਗਏ ਜਿਥੇ ਇਸ ਨੇ ਆਪਣੇ ਸਾਰੇ ਪਰਿਵਾਰ ਨੂੰ ਪਛਾਣ ਲਿਆ। ਆਂਢੀਆਂ-ਗੁਆਂਢੀਆਂ ਨੂੰ ਵੀ ਸਾਰਿਆਂ ਨੂੰ ਪਛਾਣਿਆ ਅਤੇ ਨਾ ਲੈ ਕੇ ਬੁਲਾਇਆ। ਇਸ ਦੀ ਪਤਨੀ ਨੇ ਵੀ ਕਿਹਾ ਕਿ ਇਸਦੀ ਹਰ ਚੀਜ਼ (ਸ਼ਕਲ-ਸੂਰਤ) ਮੇਰੇ ਪਤੀ ਵਰਗੀ ਹੈ। ਮੌਤ ਹੋਣ ਬਾਰੇ ਦੱਸਿਆ ਕਿ ਇਹ ਦਸਦਾ ਹੈ ਕਿ ਮੈਂ ਸਾਈਕਲ ਦੀ ਚੇਨ ਚੜਾ ਰਿਹਾ ਸੀ ਕਿ ਇੱਕ ਟਰੈਕਟਰ ਵਾਲੇ ਨੇ ਉੱਪਰ ਦੀ ਟਰੈਕਟਰ ਲੰਘਾ ਦਿੱਤਾ। ਫਿਰ ਮੈਨੂੰ ਲੁਧਿਆਣੇ ਲੈ ਗਏ ਉਥੇ ਜਾਣ ਸਾਰ ਹੀ (ਡਾਕਟਰਾਂ ਦੇ ਚੈੱਕ ਕਰਨ ਤੋਂ ਪਹਿਲਾਂ) ਮੇਰੀ ਮੌਤ ਹੋ ਗਈ। ਮੈਂ ਮਰਨ ਤੱਕ ਹਾਏ ਨਹੀਂ

ਕੀਤੀ। ਲੱਤਾਂ ਨੂੰ ਪੋਲੀਓ ਦਾ ਹੋਣਾ ਵੀ ਟਰੈਕਟਰ ਦੇ ਲੱਤਾਂ ਉਪਰ ਦੀ ਲੰਘਣਾ ਹੀ ਬਿਆਨਿਆ ਜਾਂਦਾ ਸੀ।

ਨੋਟ: ਮਾਪਿਆਂ ਨਾਲ ਗੱਲਬਾਤ ਕਰਦੇ ਸਮੇਂ ਉਹਨਾਂ ਨੂੰ ਇਹ ਨਹੀਂ ਦੱਸਿਆ ਗਿਆ ਸੀ ਕਿ ਅਸੀਂ, ਪਹਿਲਾਂ ਹੀ ਸਿਰੀਏਵਾਲੇ ਜਾ ਕੇ ਆਏ ਹਾਂ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਉਹਨਾਂ ਅਪਣੀ ਘੜੀ ਕਹਾਣੀ ਵਿੱਚ ਫਰਕ ਪਾ ਲੈਣਾ ਸੀ।

ਲੜਕੇ ਨੂੰ ਲਗਭਗ 12 ਵਜੇ ਕਲੀਨਿਕ ਵਿੱਚੋਂ ਛੁੱਟੀ ਮਿਲੀ। ਛੁੱਟੀ ਮਿਲਦੇ ਸਾਰ ਹੀ ਵਾਰਡ ਵਿੱਚ ਦਾਖਿਲ ਮਰੀਜ਼ਾਂ ਦੇ ਵਾਰਸ਼ਾਂ ਵੱਲੋਂ ਸ਼ਰਧਾ, ਪਹੁੰਚ ਅਨੁਸਾਰ ਲੜਕੇ ਨੂੰ 5, 10 ਜਾਂ 20 ਰੁਪਏ ਦਾ ਮੱਥਾ ਟੇਕਿਆ ਗਿਆ। ਡਾਕਟਰ ਨੇ ਵੀ ਆਪਣੀ ਸ਼ਰਧਾ ਦਿਖਾਉਂਦੇ ਹੋਏ 2200 ਰੁਪਏ ਦੇ ਬਿਲ ਵਿਚੋਂ 500 ਰੁਪਏ ਘੱਟ ਵਸੂਲ ਕੀਤੇ।

ਛੁੱਟੀ ਹੋਣ ਉਪਰੰਤ ਲੜਕਾ ਉਸਦੇ ਮਾਤਾ ਪਿਤਾ ਅਤੇ 2-3 ਹੋਰ ਸਾਂਭ-ਸੰਭਾਲ ਵਾਲੇ ਮੈਂਬਰਾਂ ਨੂੰ ਕੇਵਲ ਦੇ ਘਰ ਲਿਜਾਇਆ ਗਿਆ। ਚੰਗਾ ਚਾਹ-ਪਾਣੀ ਦਾ ਪ੍ਰਬੰਧ ਕੀਤਾ। ਲੜਕੇ ਨੂੰ ਖੁਸ਼ ਕਰਨ ਦਾ ਹਰ ਉਪਰਾਲਾ ਕੀਤਾ। ਉਸ ਦੀ ਸਹੂਲਤ ਲਈ ਯਾਦਵਿੰਦਰ ਸਿੰਘ ਭਦੌੜ ਨੂੰ ਵੀ ਨਾਲ ਲੈ ਲਿਆ ਸੀ ਕਿਉਂਕਿ ਲੜਕਾ ਉਸ ਨਾਲ ਕਾਫੀ ਘੁਲਿਆ-ਮਿਲਿਆ ਸੀ। ਪਰ ਦੋ ਘੰਟੇ ਦੇ ਜ਼ੋਰਦਾਰ ਯਤਨਾਂ ਦੇ ਬਾਵਜੂਦ ਵੀ ਲੜਕੇ ਨੇ ਕੁਝ ਪੱਲੇ ਨਾ ਪਾਇਆ ਸਗੋਂ ਜਦੋਂ ਮਾਪਿਆਂ ਤੋਂ ਪੁੱਛ-ਗਿੱਛ ਕਰ ਰਹੇ ਸੀ ਤਾਂ ਵਿੱਚ ਦੀ ਇਕ ਵਾਰ ਬੱਚੇ ਨੇ ਕਿਹਾ ਕਿ ਮੰਮੀ ਸੱਪ ਵਾਲੀ ਗੱਲ ਵੀ ਦੱਸ ਦੇਵੋ। ਇਸ ਤੋਂ ਬਿਨਾਂ ਕੁਝ ਨਹੀਂ। ਸਾਰਿਆਂ ਨੂੰ ਜਾਣ ਦਿੱਤਾ ਗਿਆ ਅਤੇ ਪੜਤਾਲ ਅਗਲੇ ਕਿਸੇ ਦਿਨ ਉਸਦੇ ਪਿੰਡ ਜਾ ਕੇ ਕਰਨ ਦਾ ਫੈਸਲਾ ਲਿਆ ਗਿਆ।

**ਸਿਖਵਾਲਾ ਵਿਖੇ ਜਾਂਚ ਟੀਮ:**

8.10.92 ਨੂੰ ਜੰਟਾ ਸਿੰਘ ਰਾਮਪੁਰਾ, ਕ੍ਰਿਸ਼ਨ ਬਰਗਾੜੀ ਅਤੇ ਬਰਗਾੜੀ ਇਕਾਈ ਦੇ ਦੋ ਮੈਂਬਰ ਹੋਰ ਸਿਖਵਾਲਾ ਵਿਖੇ ਪਹੁੰਚੇ। ਬਹੁਤ ਜ਼ਿਆਦਾ ਜ਼ੋਰ ਲਾਉਂਣ ਤੇ 30-35 ਪ੍ਰਸ਼ਨਾਂ ਵਿੱਚੋਂ ਹੇਠ ਲਿਖੇ 7-8 ਪ੍ਰਸ਼ਨਾਂ ਦੇ ਉਤਰ ਦਿੱਤੇ। ਬਹੁਤੇ ਸਵਾਲਾਂ ਦੇ ਜੁਆਬ ਸਮੇਂ ਇਹੀ ਕਹਿੰਦਾ ਮੈਂ ਨਹੀਂ ਦਸਦਾ, ਮੈਨੂੰ ਨਹੀਂ ਪਤਾ ਆਦਿ ਆਦਿ।

1. ਸਕੂਲ ਦਾ ਨਾਂ ਕੀ ਸੀ ? ਪਤਾ ਨਹੀਂ।
2. ਸਕੂਲ ਕਿਸ ਤਰ੍ਹਾਂ ਜਾਂਦਾ ਸੀ ? ਕੰਧ ਟੱਪ ਕੇ।
3. ਸਕੂਲ ਵਿੱਚ ਕਿੰਨੀਆਂ ਛੁੱਟੀਆਂ ਹੁੰਦੀਆਂ ਸਨ ? ਜਿੰਨਾ ਚਿਰ ਪੜ੍ਹਿਆ ਕੋਈ ਛੁੱਟੀ ਨਹੀਂ ਹੋਈ।

4. ਕੌਣ ਕੌਣ ਅਧਿਆਪਕ ਪੀਰਡ ਲਾਉਂਦਾ ਸੀ ? ਕੋਈ ਪੀਰਡ ਨਹੀਂ ਲਗਦਾ ਸੀ।

5. ਤੇਰੇ ਕੋਲ ਕਿਹੜੀਆਂ ਕਿਹੜੀਆਂ ਕਿਤਾਬਾਂ ਸਨ ? 3-4 ਕਿਤਾਬਾਂ ਅਤੇ 11 ਕਾਪੀਆਂ।

6. ਸਕੂਲ ਕਿੰਨੇ ਵਜੇ ਲਗਦਾ ਸੀ ? 18 ਵਜੇ।

7. ਵਰਦੀ ਦਾ ਰੰਗ ਕਿਹੋ ਜਿਹਾ ਸੀ ? ਗੂੜਾ ਲਾਲ।

8. ਸਕੂਲ ਸਮੇਂ ਕਿਹੜੀ ਖੇਡ ਖੇਡਦਾ ਸੀ ? ਡੀਟੀਆਂ ਖੇਡਦਾ ਸੀ।

ਉਪਰੋਕਤ ਪੜਤਾਲ ਤੋਂ ਬਹੁਤ ਸਾਰੀਆਂ ਗੱਲਾਂ ਪਾਠਕਾਂ ਨੂੰ ਮਿਲਣਗੀਆਂ ਜਿਨ੍ਹਾਂ ਦੇ ਆਧਾਰ 'ਤੇ ਪੁਨਰ-ਜਨਮ ਦੀ ਕਹਾਣੀ ਰੱਦ ਹੁੰਦੀ ਹੈ। ਮੋਟੇ ਤੌਰ ਤੇ ਲੜਕੇ ਦਾ ਜਨਮ 11 ਜੂਨ 1988 ਦਾ ਹੈ ਜਦੋਂ ਕਿ ਜਗਤਾਰ ਸਿੰਘ ਦੀ ਮੌਤ 20 ਨਵੰਬਰ, 1988 ਨੂੰ ਹੁੰਦੀ ਹੈ। ਇਸਦੇ ਨਾਲ ਹੋਰ ਕਿਸੇ ਸਬੂਤ ਦੀ ਉਂਜ ਤਾਂ ਲੋੜ ਨਹੀਂ ਰਹਿ ਜਾਂਦੀ।

* ਪਿਛਲੇ ਪ੍ਰੀਵਾਰ ਦੇ ਸਹੀ ਨਾਂ ਸਿਰਫ ਸਿਰੀਏਵਾਲੇ ਪਿੰਡ ਰਾਤ ਕੱਟਣ ਤੋਂ ਬਾਅਦ ਹੀ ਦੱਸੇ ਗਏ।
* ਉਹ ਸਿਰਫ ਉਹਨਾਂ 7-8 ਸੁਆਲਾਂ ਦੇ ਹੀ ਜੁਆਬ ਦਿੰਦਾ ਸੀ। ਜਿਹੜੇ ਉਸਨੂੰ ਸਿਖਾਏ ਗਏ ਸਨ ਜਾਂ ਆਮ ਵਿਅਕਤੀ ਪੁਨਰ-ਜਨਮ ਦੇ ਸਬੰਧ ਵਿੱਚ ਕਰ ਸਕਦਾ ਹੈ ਜਿਵੇਂ ਨਾਂ, ਪਿਤਾ ਦਾ ਨਾਂ, ਪਤਨੀ ਦਾ ਨਾਂ, ਬੱਚਿਆਂ ਦਾ ਨਾਂ, ਪਿੰਡ ਦਾ ਨਾਂ ਆਦਿ ਆਦਿ।
* ਕੋਈ ਵੀ ਪ੍ਰਸ਼ਨ ਜਿਹੜਾ ਉਹਨੂੰ ਪਹਿਲਾਂ ਸਿਖਾਇਆ ਨਹੀਂ ਗਿਆ ਸੀ ਉਹ ਭਾਵੇਂ ਜਗਤਾਰ ਸਿੰਘ ਦੀ ਜ਼ਿੰਦਗੀ ਨਾਲ ਕਿੰਨਾਂ ਵੀ ਨੇੜੇ ਦਾ ਕਿਉਂ ਨਾਂ ਹੋਵੇ ਉਹ ਨਹੀਂ ਦਸਦਾ ਸੀ।
* ਉਸਨੂੰ ਘਟਨਾਵਾਂ ਰਟਾਈਆਂ ਹੋਈਆਂ ਸਨ ਜੇਕਰ ਭੁੱਲ ਜਾਵੇ ਤਾਂ ਸਹਾਇਕ (ਮਾਂ) ਉਦੋਂ ਹੀ ਬੋਲ ਦਿੰਦੀ ਕਿ ਪੁੱਤਰ ਘਿਉ ਪੀਣ ਵਾਲੀ ਗੱਲ ਵੀ ਦੱਸ ਦੇ ਜਾਂ ਇਕ ਫਲਾਣੀ ਗੱਲ ਰਹਿ ਗਈ ਉਹ ਵੀ ਦੱਸ ਦੇ।

**ਅਸਲੀਅਤ:**

11 ਜੂਨ 1988 ਨੂੰ ਆਮ ਦੀ ਤਰ੍ਹਾਂ ਬਲਦੇਵ ਸਿੰਘ ਦੇ ਘਰ ਇੱਕ ਲੜਕੇ ਨੇ ਜਨਮ ਲਿਆ। ਲੜਕਾ ਸਵਾ ਦੋ ਸਾਲ ਠੀਕ ਠਾਕ ਰਿਹਾ ਉਸਤੋਂ ਬਾਅਦ ਉਸਨੂੰ ਪੋਲੀਓ ਹੋ ਗਿਆ। ਨੀਮ ਹਕੀਮਾਂ ਦੇ ਇਲਾਜ ਤੋਂ ਬਾਅਦ ਉਸਦਾ ਇਲਾਜ ਪੋਲੀਓ ਦੇ ਮਾਹਿਰ ਡਾਕਟਰ ਤੋਂ ਰਾਮਪੁਰੇ ਤੋਂ ਕਰਾਉਣਾ ਸ਼ੁਰੂ ਕਰ ਦਿੱਤਾ। ਸਿਰੀਏਵਾਲੇ ਤੋਂ ਹਾਕਮ ਸਿੰਘ

ਬਰਾੜ ਦੀ ਇੱਕ ਲੜਕੀ ਸਿੱਖਵਾਲੇ 7-8 ਸਾਲ ਪਹਿਲਾਂ ਵਿਆਹੀ ਹੋਈ ਸੀ ਅਤੇ ਦੂਸਰੀ ਲੜਕੀ 9-10 ਮਹੀਨੇ ਪਹਿਲਾਂ ਹੀ ਉਸੇ ਪਿੰਡ ਬਲਦੇਵ ਸਿੰਘ ਦੇ ਨੇੜਲੇ ਘਰਾਂ ਵਿੱਚ ਵਿਆਹੀ ਗਈ। ਉਸ ਘਰ (ਜਿਥੇ ਦੂਜੀ ਲੜਕੀ ਵਿਆਹੀ ਸੀ) ਦਾ ਬਲਦੇਵ ਸਿੰਘ ਦੇ ਘਰ ਬਹੁਤ ਨੇੜਲਾ ਸੰਪਰਕ ਸੀ। ਲਗਭਗ ਦੂਸਰੀ ਲੜਕੀ ਦੇ ਵਿਆਹ ਵਾਲੇ ਸਮੇਂ ਤੋਂ ਬਾਅਦ ਹੀ ਇਸ ਪੁਨਰ-ਜਨਮ ਦੀ ਕਹਾਣੀ ਦੀ ਸ਼ੁਰੂਆਤ ਹੋਈ।

ਬਲਦੇਵ ਸਿੰਘ ਨਸ਼ਈ ਸੀ ਆਰਥਕ ਹਾਲਤ ਮਾੜੀ ਸੀ ਤੇ ਉਹ ਇਸ ਮਸਲੇ ਤੋਂ ਲਗਭਗ ਅਵੇਸਲਾ ਹੀ ਸੀ। ਇਸ ਕਹਾਣੀ ਨੂੰ ਇਥੇ ਤੱਕ ਵਿਕਸਤ ਕਰਨ ਵਿੱਚ ਲੜਕੇ ਦੀ ਮਾਂ ਦਾ ਰੋਲ ਸੀ।

ਪਹਿਲਾਂ ਪਹਿਲ ਲੜਕਾ ਸਿਰਫ ਇਹ ਕਹਿੰਦਾ ਸੀ ਕਿ ਉਸਦਾ ਪਿੰਡ ਸਿਰੀਏਵਾਲਾ ਹੈ। ਯੋਜਨਾ ਬੱਧ ਤਰੀਕੇ ਨਾਲ ਇਹ ਸੂਚਨਾ ਤਾਰ ਗਿਆਨੀ ਦੇ ਪ੍ਰੀਵਾਰ ਨੂੰ ਦਿੱਤੀ ਗਈ। ਪਰ ਪ੍ਰੀਵਾਰ ਨੇ ਇਸ ਨੂੰ ਨਾ ਗੌਲਿਆ। ਇਧਰ ਡਾ. ਉਜਾਗਰ ਸਿੰਘ ਦੇ ਇਲਾਜ ਦਾ ਵੀ ਸਿਖਰ ਨੇੜੇ ਆ ਰਿਹਾ ਸੀ। 28.8.92 ਨੂੰ ਡਾਕਟਰ ਨੇ ਅਪ੍ਰੇਸ਼ਨ ਦੀ ਤਾਰੀਕ ਦੇ ਦਿੱਤੀ ਅਤੇ ਹੋਣ ਵਾਲੇ ਖਰਚੇ ਤੋਂ ਜਾਣੂ ਕਰਵਾ ਦਿੱਤਾ। ਇੱਥੇ ਤੁਰੰਤ ਫੈਸਲਾ ਲਿਆ ਗਿਆ ਕਿ ਸਿਰੀਏਵਾਲੇ ਵਿਖੇ ਜਾਇਆ ਜਾਵੇ ਤੇ ਫੈਸਲੇ ਤੇ ਅਮਲ ਕੀਤਾ ਗਿਆ। ਉਥੇ ਜਾ ਕੇ ਪਰਿਵਾਰ ਦਾ ਸਹਿਯੋਗ ਭਾਵੇਂ ਨਹੀਂ ਮਿਲਿਆ ਪਰ ਕੁੱਝ ਗੱਲਾਂ ਜੋ ਗਲਤ ਦਸਦੇ ਸਨ ਦੀ ਦਰੁਸਤੀ ਕਰ ਲਈ ਗਈ। ਸਿਰੀਏਵਾਲੇ ਜਾਣ ਸਮੇਂ ਰਾਤ ਹਾਕਮ ਸਿੰਘ ਬਰਾੜ ਦੇ ਘਰ ਕੱਟੀ ਗਈ ਜਿਥੇ ਰਹਿ ਕੇ ਨਾਵਾਂ ਅਤੇ ਘਟਨਾਵਾਂ ਦੀ ਹਾਸਲ ਹੱਦ ਤੱਕ ਦਰੁਸਤੀ ਕੀਤੀ ਗਈ। ਹਾਕਮ ਸਿੰਘ ਦਾ ਪਰਿਵਾਰ ਇਸ ਕਹਾਣੀ ਵਿੱਚ ਅਣਜਾਣੇ ਵਿੱਚ ਵਰਤਿਆ ਗਿਆ ਹੋ ਸਕਦਾ ਹੈ।

**ਕਹਾਣੀ ਵਿੱਚ ਰੰਗ ਕਲੀਨਿਕ ਵਿੱਚ:**

ਬਹੁਤ ਕੁਝ ਸਿੱਖ ਸਿਖਾ ਲੈਣ ਤੋਂ ਬਾਅਦ ਕਲੀਨਿਕ ਵਿੱਚ ਦਾਖਲ ਹੋਣ ਦਾ ਸਮਾਂ ਵੀ ਆ ਗਿਆ। ਹੁਣ ਲੜਕੇ ਦੇ ਕਥਿਤ ਪਹਿਲੇ ਜਨਮ ਸਥਾਨ ਵਾਲੇ ਪਰਿਵਾਰ ਦੇ ਇਸ ਪੁਨਰ-ਜਨਮ ਦੀ ਮਨ-ਘੜਤ ਕਹਾਣੀ ਨੂੰ ਬਿਲਕੁਲ ਨਜ਼ਰਅੰਦਾਜ਼ ਕਰਨ ਤੇ ਕਹਾਣੀ ਦਾ ਮੁੱਖ ਹੋਰ ਧਾਰਾ ਵੱਲ ਮੋੜਨ ਦਾ ਯਤਨ ਸ਼ੁਰੂ ਹੋ ਗਿਆ। ਕਿਹਾ ਜਾਣ ਲੱਗ ਪਿਆ ਕਿ ਲੜਕਾ ਪੁਨਰ-ਜਨਮ ਦੇ ਨਾਲ ਨਾਲ ਸੱਚੀਆਂ ਭਵਿੱਖ ਬਾਣੀਆਂ ਵੀ ਕਰਦਾ ਹੈ। ਜਿਸ ਤਰ੍ਹਾਂ ਸਕੀਮ ਨਾਲ ਦੱਸਿਆ ਜਾਂਦਾ ਹੈ ਕਿ ਰਿਸ਼ਤੇਦਾਰੀ ਵਿੱਚੋਂ 2 ਲੜਕੀਆਂ ਦਾ ਕਾਫੀ ਵੱਡਾ ਐਕਸੀਡੈਂਟ ਹੋ ਗਿਆ ਸੀ। ਲੜਕਾ ਕਹਿੰਦਾ ਕਿ ਠੀਕ ਹੋ ਜਾਣਗੀਆਂ ਉਹ ਠੀਕ ਹੋ

ਗਈਆਂ। ਇੱਕ ਹੋਰ ਰਿਸ਼ਤੇਦਾਰ ਨੂੰ ਕਿਹਾ ਤੇਰੇ ਸੱਟ ਵੱਜੇਗੀ ਤਾਂ ਉਸ ਦਾ ਉਸੇ ਦਿਨ ਐਕਸੀਡੈਂਟ ਹੋ ਗਿਆ ਤੇ ਉਸਦੇ ਨੱਕ ਤੇ ਸੱਟ ਵੱਜੀ ਆਦਿ ਆਦਿ।

ਕਲੀਨਿਕ ਵਿੱਚ ਬਹੁਤ ਸਾਰੇ ਪਿੰਡਾਂ ਦੇ ਮਰੀਜ ਤੇ ਮਰੀਜਾਂ ਦੇ ਵਾਰਸ ਸਨ।

**ਕੁੱਝ ਸ਼ਪਸ਼ਟੀਕਰਨ:**

ਕ੍ਰਿਸ਼ਨ ਬਰਾਗਾੜੀ ਵੱਲੋਂ ਪੁੱਛੇ ਸੁਆਲਾਂ ਦੇ ਜੋ ਉੱਤਰ ਉਸ ਨੇ ਦਿੱਤੇ ਉਹ ਆਪਣੀ ਹੁਣ ਵਾਲੀ ਜਿੰਦਗੀ ਨਾਲ ਸਬੰਧਤ ਹੀ ਹਨ ਜਿਵੇਂ ਸਕੂਲ ਕੰਧ ਟੱਪ ਕੇ ਜਾਣ ਦਾ ਮਤਲਬ ਹੈ ਕਿ ਉਹਨਾਂ ਦਾ ਹੁਣ ਵਾਲਾ ਘਰ ਸਕੂਲ ਦੇ ਬਿਲਕੁਲ ਨਾਲ ਸੀ ਤੇ ਆਮ ਤੌਰ ਤੇ ਬੱਚੇ ਉਸਨੂੰ ਕੰਧ ਟਪਾ ਕੇ ਖੇਡਣ ਲੈ ਜਾਂਦੇ ਸਨ ਤੇ ਉਥੇ ਉਹ ਡੀਟੀਆਂ ਨਾਲ ਹੀ ਖੇਡਦਾ ਸੀ।

**ਉਸ ਵੱਲੋਂ ਦਿੱਤੇ ਜਾਂਦੇ ਪ੍ਰਭਾਵਸ਼ਾਲੀ ਉੱਤਰ:**

4 ਸਾਲ ਅਤੇ 4 ਮਹੀਨੇ ਦੀ ਉਮਰ ਦਾ ਬੱਚਾ ਜੇਕਰ ਥੋੜਾ ਜਿਹਾ ਵੀ ਧਿਆਨ ਦੇਵੇ ਤਾਂ ਉਹ ਇਤਨੀਆਂ ਕੁ ਗੱਲਾਂ ਅਸਾਨੀ ਸਿੱਖ ਸਕਦਾ ਹੈ। ਦੂਸਰਾ ਜਦੋਂ ਪੁੱਛਣ ਵਾਲਾ ਮਿੰਨਤ ਜਿਹੀ ਕਰਕੇ ਪੁੱਛਦਾ ਹੈ ਤਾਂ ਉਹ ਆਪਣੇ ਜਵਾਬ ਨੂੰ ਘੋਟਕੇ ਜਿਹੇ ਉੱਤਰ ਦਿੰਦਾ ਹੈ। ਤੀਸਰਾ ਕਿਉਂਕਿ ਉਸਨੂੰ ਬਹੁਤਾ ਸਮਾਂ ਆਪਦੀ ਉਮਰ ਤੋਂ ਬਹੁਤ ਵੱਡੇ ਵਿਅਕਤੀਆਂ ਵਿੱਚ ਗੁਜਾਰਨਾ ਪੈਂਦਾ ਹੈ ਜਿਸ ਕਾਰਣ ਉਸਦਾ ਵਿਕਾਸ ਵੀ ਆਮ ਬੱਚਿਆਂ ਦੀ ਤਰ੍ਹਾਂ ਨਹੀਂ ਹੋਇਆ ਹੁੰਦਾ।

***ਡਾਕਟਰ ਦਾ ਸਹਿਮਤ ਹੋਣਾ:***

ਇਹ ਵੀ ਸਾਡੇ ਸਮਾਜ ਦਾ ਦੁਖਾਂਤ ਹੈ ਕਿ ਬਹੁਤ ਸਾਰੇ ਵੱਧ ਪੜ੍ਹੇ ਲਿਖੇ (ਡਿਗਰੀਆਂ ਵਾਲੇ) ਵਿਆਕਤੀ ਆਪਣੇ ਸੋਚਣ ਦਾ ਅਜ਼ਾਦ ਢੰਗ ਨਹੀਂ ਬਣਾਉਂਦੇ, ਜਿਸ ਤਰ੍ਹਾਂ ਆਮ ਵਿਅਕਤੀ (ਬਹੁ ਗਿਣਤੀਆਂ) ਸੋਚਦਾ ਹੈ ਉਸੇ ਤਰ੍ਹਾਂ ਸੋਚਣ ਦਾ ਪੱਧਰ ਰੱਖਦੇ ਹਨ ਨਹੀਂ ਤਾਂ ਜਿਸ ਤਰ੍ਹਾਂ ਬੱਚਾ ਡਾਕਟਰ ਦੇ ਵਿਸ਼ਵਾਸ ਵਿੱਚ ਸੀ ਉਸ ਨੂੰ ਵਧੀਆ ਢੰਗ ਨਾਲ ਨਵੇਂ ਸੁਆਲ ਪੁੱਛ ਕੇ ਕਹਾਣੀ ਨੂੰ ਰੱਦ ਵੀ ਕਰ ਸਕਦਾ ਸੀ। ਦੂਸਰਾ ਜਦੋਂ ਕੋਈ ਮਾਹਿਰ ਕਿਸੇ ਗੱਲ ਤੇ ਮੋਹਰ ਲਾਉਂਦਾ ਹੈ ਤਾਂ ਇਸਦਾ ਆਮ ਆਦਮੀ ਨਾਲੋਂ ਕੀਤੀ ਜਾਂ ਕਹੀ ਗੱਲ ਤੋਂ ਵੱਧ ਪ੍ਰਭਾਵ ਪੈਂਦਾ ਹੈ ਭਾਵ ਵੱਧ ਨੁਕਸਾਨਦੇਹ ਹੁੰਦਾ ਹੈ।

**ਕਹਾਣੀ ਦੇ ਪਿੱਛੇ ਕੰਮ ਕਰਦੇ ਵਿਆਕਤੀ ਅਤੇ ਕਾਰਨ:**

ਜਿਹੋ ਜਿਹਾ ਮਸਲਾ ਹੈ ਸਾਜ਼ਸ ਦੇ ਬੇਨਕਾਬ ਹੋਣ ਦੇ ਡਰ ਕਾਰਨ ਕਹਾਣੀ ਨਾਲ ਸਬੰਧਤ ਕੋਈ ਵੀ ਵਿਅਕਤੀ ਪੂਰੇ ਸੁਆਲਾਂ ਦੇ ਜੁਆਬ ਦੇਣ ਨੂੰ ਤਿਆਰ ਨਹੀਂ, ਨਹੀਂ ਤਾਂ

ਪੇਸ਼ ਕੀਤੇ ਗਏ ਕਾਰਨਾਂ ਵਿੱਚ ਅਤੇ ਸ਼ਾਮਲ ਮੈਂਬਰਾਂ ਨੂੰ ਹੋਰ ਵੀ ਵਿਸਥਾਰ ਵਿੱਚ ਬੇਪੜਦ ਕੀਤਾ ਜਾ ਸਕਦਾ ਸੀ।

**ਬੱਚੇ ਨੂੰ ਸਿਖਾਉਂਣ ਦਾ ਢੰਗ:**

ਬੱਚੇ ਨੂੰ ਸਾਰੀਆਂ ਘਟਨਾਵਾਂ ਅਤੇ ਨਾਮ ਆਦਿ ਸਿਖਾਉਣ ਦਾ ਕੰਮ ਉਸਦੀ ਮਾਂ ਬੜੀ ਕਲਾ ਭਰਪੂਰ ਵਿਧੀ ਨਾਲ ਕਰਦੀ ਸੀ। ਸਾਡੇ ਸਾਹਮਣੇ ਉਸ ਨੂੰ ਦੋ ਸਵਾਲ ਸਿਖਾਏ ਗਏ ਜੋ ਨਵੇਂ ਵੀ ਸਨ। ਜਦੋਂ ਅਸੀਂ ਬੱਚੇ ਨੂੰ ਪੁੱਛਿਆ ਕਿ ਤੇਰਾ ਵਿਆਹ ਕਰ ਦੇਈਏ ਤਾਂ ਬੱਚੇ ਨੇ ਕੋਈ ਜਵਾਬ ਨਾ ਦਿੱਤਾ ਪਰ ਉਸਦੀ ਮਾਂ ਵਿੱਚੋਂ ਹੀ ਟੋਕ ਕੇ 'ਵਿਆਹ ਬਾਰੇ ਤਾਂ ਇਸ ਤੋਂ ਪੁੱਛਿਆ ਸੀ ਕਹਿੰਦਾ ਮੇਰਾ ਤਾਂ ਵਿਆਹ ਹੋਇਆ ਹੈ, ਮੈਂ ਦੂਸਰਾ ਵਿਆਹ ਕਰਵਾਕੇ ਜੂੰਡੇ (ਵਾਲ) ਟਾਉਣੇ ਨੇ ?' ਤਾਂ ਬੱਚੇ ਨੇ ਝੱਟ ਕਹਿਣਾ ਸ਼ੁਰੂ ਕਰ ਦਿੱਤਾ, 'ਮੈਂ ਜੁੰਡੇ ਪਟਾਉਣੇ ਆਂ ?'

ਦੂਸਰਾ: ਮਾਂ ਬੋਲਦੀ ਸੀ ਕਿ ਬੱਚਾ ਸਾਨੂੰ ਪੁੱਛਦਾ ਤਰਕਸ਼ੀਲ ਕੌਣ ਹੁੰਦੇ ਹਨ ਤਾਂ ਮੈਂ ਕਿਹਾ ਕਿ ਇਹ ਪਿਛਲੇ ਜਨਮ ਨੂੰ ਨਹੀਂ ਮੰਨਦੇ ਜਿਵੇਂ ਤੇਰਾ ਹੋਇਆ। ਤਾਂ ਬੱਚਾ ਉੱਤਰ ਦਿੰਦਾ ਹੈ, 'ਮੈਂ ਜਨਮ ਲਿਆ ਤਾਂ ਹੋਇਆ ਐ'। ਮੋਟੇ ਤੌਰ ਤੇ ਕਿ ਉਸਨੂੰ ਸੌਖੇ ਤਰੀਕੇ ਨਾਲ ਜੁਆਬ ਦੇਣ ਵਿੱਚ ਉਸਦੀ ਅਗਵਾਈ ਕੀਤੀ ਜਾਂਦੀ ਹੈ ਤੇ ਬੱਚਾ ਇੱਕ ਵਾਰ ਸਿੱਖ ਲੈਂਣ ਤੋਂ ਬਾਅਦ ਉਹੀ ਜਵਾਬ ਦੇਈ ਜਾਂਦਾ ਹੈ। ਇਕ ਹੋਰ ਪੁੱਤ ਜਿਹੜੀ ਇਕ ਤੇਰੀ ਫੋਟੋ ਖਿਚਾਈ ਹੋਈ ਪੇਟੀ ਵਿੱਚੋਂ ਕੱਢ ਕੇ ਦੇਖੀ ਸੀ ਉਸਤੇ ਤੇਰੀਆਂ ਮੁੱਛਾਂ ਕਿਵੇਂ ਕੁੰਢੀਆਂ ਸਨ। ਤਾਂ ਬੱਚੇ ਨੇ ਹੱਥਾਂ ਨਾਲ ਸਮਝਾਉਣਾ ਸ਼ੁਰੂ ਕੀਤਾ ਕਿ ਇਸ ਤਰ੍ਹਾਂ।

***ਅੰਤਕਾ:***

ਆਮ ਪੁਨਰ-ਜਨਮ ਨਾਲ ਸਬੰਧਤ ਕਹਾਣੀਆਂ ਵਾਂਗ ਇਹ ਵੀ ਇਕ ਸੋਚੀ ਸਮਝੀ ਮਨਘੜਤ ਕਹਾਣੀ ਹੀ ਸੀ। ਇਸ ਪਿੱਛੇ ਕੁੱਝ ਨਾ ਕੁੱਝ ਹਿੱਤ ਛੁਪੇ ਹੋਏ ਸਨ। ਸਾਡੇ ਲੋਕਾਂ ਵਿੱਚ ਪੜਤਾਲ ਕਰਨ ਦੇ ਹੌਸਲੇ ਦੀ ਥਾਂ ਮਗਰ ਲੱਗ ਕੇ ਗੱਲ ਨੂੰ ਵਧਾ ਚੜ੍ਹਾ ਕੇ ਦੱਸਣ ਦੀ ਪ੍ਰਵਿਰਤੀ ਜ਼ਿਆਦਾ ਹੋਣ ਕਾਰਣ ਹੀ ਅਜਿਹੀਆਂ ਕਹਾਣੀਆਂ ਜ਼ਿਆਦਾ ਫੈਲਦੀਆਂ ਹਨ। ਇਸ ਵਿੱਚ ਇੱਕ ਪੱਖ ਵਧੀਆ ਵੀ ਰਿਹਾ ਕਿ ਸਿਰੀਏਵਾਲਾ ਪ੍ਰੀਵਾਰ ਇਸ ਚੱਕਰ ਨੂੰ ਛੇਤੀ ਹੀ ਸਮਝ ਗਿਆ ਤੇ ਅਣਜਾਣੇ ਵਿੱਚ ਵੀ ਵਰਤਿਆ ਨਹੀਂ ਗਿਆ।

# ਅਖੇ ਮੈਂ ਪਿਛਲੇ ਜਨਮ 'ਚ ਕਬੂਤਰ ਉਡਾਉਂਦਾ ਸੀ

*ਪ੍ਰਕਾਸ਼ ਸਿੰਘ ਡੱਬਵਾਲੀ*

ਬੀਤੇ ਦਿਨੀਂ ਡੱਬਵਾਲੀ ਦੇ ਨਾਲ ਲੱਗਦੇ ਪਿੰਡ ਡੱਬਵਾਲੀ ਵਿੱਚ ਪੰਜ ਸਾਲਾ ਲੜਕੀ ਸਵਰਨੀ ਦੇ ਪੁਨਰ-ਜਨਮ ਦਾ ਕੇਸ ਪੰਜਾਬ ਕੇਸਰੀ ਅਖ਼ਬਾਰ ਵਿੱਚ ਚਰਚਾ ਦਾ ਵਿਸ਼ਾ ਬਣਿਆ ਸੀ। ਖਬਰ ਅਨੁਸਾਰ ਲੜਕੀ ਦਾ ਪੁਨਰ-ਜਨਮ ਹੋਇਆ ਸੀ ਤੇ ਉਸਦਾ ਪਿਛਲਾ ਪਿੰਡ ਮੰਡੀ ਡੱਬਵਾਲੀ ਤੋਂ ਛੇ ਕਿਲੋਮੀਟਰ ਦੂਰ ਸ਼ੇਰਗੜ ਕਿਹਾ ਗਿਆ ਸੀ। ਉਸਦਾ ਪਿਛਲਾ ਨਾਮ ਪਾਲ 'ਲੜਕਾ' ਕਿਹਾ ਗਿਆ ਸੀ। ਇਸ ਖਬਰ ਨੂੰ ਪੜ੍ਹ ਕੇ, ਇਸ ਚਰਚਿਤ ਕੇਸ ਦੀ ਅਸਲੀਅਤ ਲੋਕਾਂ ਨੂੰ ਦੱਸਣ ਲਈ ਇਕਾਈ ਕਿਲਿਆਂ ਵਾਲੀ (ਡੱਬਵਾਲੀ) ਨੇ ਪ੍ਰਧਾਨ ਸ਼੍ਰੀ ਗੁਰਦੀਪ ਸਿੰਘ ਦੀ ਅਗਵਾਈ ਹੇਠ, ਪਹਿਲਾਂ ਪਿੰਡ ਡੱਬਵਾਲੀ ਅਤੇ ਫਿਰ ਸ਼ੇਰਗੜ ਜਾ ਕੇ ਸਬੰਧਤ ਵਿਅਕਤੀਆਂ ਤੋਂ ਪੁੱਛ ਪੜਤਾਲ ਕੀਤੀ। ਪੜਤਾਲੀਆ ਟੀਮ ਵਿੱਚ ਜਗਤਾਰ ਸਿੰਘ, ਪ੍ਰਕਾਸ਼ ਸਿੰਘ ਅਤੇ ਗੁਰਜੰਟ ਸਿੰਘ ਸ਼ਾਮਿਲ ਸਨ।

ਪਰਿਵਾਰ ਵੱਲੋਂ ਪ੍ਰਚਾਰੀ ਕਹਾਣੀ ਅਨੁਸਾਰ ਲੜਕੀ ਸਵਰਨੀ ਦਾ ਪੁਨਰ-ਜਨਮ ਹੋਇਆ ਸੀ। ਉਸਦਾ ਪਿਛਲੇ ਜਨਮ ਦਾ ਨਾਮ ਪਾਲ ਕਹਿੰਦੇ ਸੀ। ਪਿੰਡ ਸ਼ੇਰਗੜ ਦੱਸਦੇ ਸੀ ਅਤੇ ਉਸਦਾ ਦੂਜੀ ਵਾਰ ਜਨਮ 30.7.89 ਨੂੰ ਹੋਇਆ ਜੋ ਕਿ ਟੀਮ ਦੇ ਮੈਂਬਰਾਂ ਨੇ ਉਸਦੇ ਜੱਚਾ-ਬੱਚਾ ਰਕਸ਼ਾ ਕਾਰਡ ਤੋਂ ਦੇਖਿਆ। ਘਰ ਵਾਲਿਆਂ ਨੇ ਵੀ ਦੱਸਿਆ ਕਿ ਉਸਨੇ 2 ਸਾਲ ਦੀ ਉਮਰ ਵਿੱਚ ਹੀ ਪਿਛਲੇ ਜਨਮ ਸਬੰਧੀ ਸਭ ਕੁੱਝ ਦੱਸਣਾ ਸ਼ੁਰੂ ਕਰ ਦਿੱਤਾ ਸੀ, ਪਰ ਅਸੀਂ ਗੌਲਿਆ ਨਹੀਂ। ਜਦੋਂ ਇਸ ਨੇ ਸੱਥ ਵਿੱਚ ਜਾ ਕੇ ਬੰਦਿਆਂ ਕੋਲ ਕਹਿਣਾ ਸ਼ੁਰੂ ਕਰ ਦਿੱਤਾ ਤਾਂ ਸਾਨੂੰ ਸੱਚ ਮਨਣਾ ਪਿਆ। ਇੱਥੋਂ ਇਕ ਗੱਲ ਧਿਆਨ ਨਾਲ ਦੇਖਣ ਯੋਗ ਇਹ ਹੈ ਕਿ ਪਾਲ ਦੀ ਮੌਤ ਉਸ ਦੇ ਪਰਿਵਾਰ ਦੇ ਦੱਸਣ ਅਨੁਸਾਰ 15.10.89 ਦਿਨ ਐਤਵਾਰ 5.45 'ਤੇ ਹੋਈ ਅਤੇ ਸਵਰਨੀ ਦਾ ਜਨਮ 30.7.89 ਨੂੰ ਹੋਇਆ ਜਾਨੀ ਕਿ ਪਾਲ ਦੀ ਮੌਤ ਤੋਂ ਢਾਈ ਮਹੀਨੇ ਪਹਿਲਾਂ ਹੋਇਆ।

ਪਿੰਡ ਡੱਬਵਾਲੀ ਜਾ ਕੇ ਸਵਰਨੀ ਨਾਲ ਮੁਲਾਕਾਤ ਦੌਰਾਨ ਹੋਈਆਂ ਗੱਲਾਂ ਦਾ ਵੇਰਵਾ ਇੰਜ ਹੈ।

ਪ੍ਰਸ਼ਨ : ਤੇਰਾ ਪਿਛਲੇ ਜਨਮ ਦਾ ਨਾਮ ਕੀ ਹੈ ?

ਉੱਤਰ : ਪਾਲ।

ਪ੍ਰਸ਼ਨ : ਤੇਰੇ ਪਿਛਲੇ ਬਾਪ ਦਾ ਨਾਮ ਕੀ ਹੈ ?

ਉੱਤਰ : ਦਾਰਾ। (ਅਸਲ ਵਿੱਚ ਨਾਂ ਦਲਬਾਗ ਸਿੰਘ ਹੈ।)

ਪ੍ਰਸ਼ਨ : ਤੇਰੇ ਬਾਪ ਹੋਰੀਂ ਕਿੰਨੇ ਭਰਾ ਹਨ ?

ਉੱਤਰ : ਤਿੰਨ। (ਅਸਲ ਚ ਪਾਲ ਦੇ ਬਾਪ ਹੋਰੀਂ ਚਾਰ ਭਰਾ ਸਨ; ਦਲਬਾਗ, ਗਮਦੂਰ, ਸਰਦੂਲ ਅਤੇ ਚੰਦ ਸਿੰਘ।)

ਪ੍ਰਸ਼ਨ : ਤੇਰੇ ਕਿੰਨੇ ਭਰਾ ਸਨ ?

ਉੱਤਰ : ਅਸੀਂ ਤਿੰਨ ਭਰਾ ਸਾਂ। (ਅਸਲ ਵਿੱਚ ਪਾਲ ਹੋਰੀ ਦੋ ਭਰਾ ਪਾਲ ਅਤੇ ਭੁਪਿੰਦਰ ਸਿੰਘ ਸਨ।)

ਪ੍ਰਸ਼ਨ : ਤੇਰੇ ਮਾਮੇ ਦੇ ਮੁੰਡੇ ਦਾ ਕੀ ਨਾਮ ਹੈ ?

ਉੱਤਰ : ਦਾਨਾ। (ਅਸਲ ਵਿੱਚ ਮਾਮਾ ਹੈ ਹੀ ਨਹੀਂ।)

ਪ੍ਰਸ਼ਨ : ਤੇਰੀ ਮੌਤ ਕਿਵੇਂ ਹੋਈ ?

ਉੱਤਰ : ਪੌੜੀ ਤੋਂ ਡਿੱਗਣ ਨਾਲ। (ਅਸਲ ਵਿੱਚ ਮੌਤ ਕੈਂਸਰ ਨਾਲ, 9 ਸਾਲ ਇਲਾਜ ਚੱਲਣ ਤੋਂ ਬਾਅਦ ਹੋਈ ਸੀ।)

ਪ੍ਰਸ਼ਨ : ਤੁਸੀਂ ਕਿੰਨੀਆਂ ਜਮਾਤਾਂ ਪੜ੍ਹੇ ਹੋ ?

ਉੱਤਰ : ਤਿੰਨ। (ਅਸਲ ਵਿੱਚ ਪਾਲ ਅੱਠ ਪੜ੍ਹਿਆ ਸੀ।)

ਪ੍ਰਸ਼ਨ : ਤੂੰ ਕਿਸ ਸਕੂਲ ਵਿੱਚ ਪੜ੍ਹਿਆ ਸੀ ?

ਉੱਤਰ : ਪਿੰਡ ਵਿੱਚ, ਸਕੂਲ ਘਰ ਦੇ ਕੋਲ ਹੈ। (ਅਸਲ ਵਿੱਚ ਸਕੂਲ ਘਰ ਤੋਂ ਕਾਫੀ ਦੂਰ ਬਾਹਰ-ਵਾਰ ਹੈ ਅਤੇ ਪਾਲ ਇੱਕ ਵੀ ਕਲਾਸ ਪਿੰਡ 'ਚ ਨਹੀਂ ਪੜ੍ਹਿਆ। ਉਹ ਤਾਂ ਸਕੜੇ ਖੇੜੇ ਪੜ੍ਹਦਾ ਸੀ।)

ਪ੍ਰਸ਼ਨ : ਤੁਹਾਡੇ ਘਰ 'ਚ ਹੋਰ ਕੀ ਕੀ ਸੀ ?

ਉੱਤਰ : 8 ਕਬੂਤਰ ਅਤੇ ਚੌਂਤਰੇ ਤੇ ਛੱਤਰੀ ਲੱਗੀ ਹੋਈ ਸੀ। (ਅਸਲ ਵਿੱਚ ਪਾਲ ਨੇ ਕਦੇ ਵੀ ਕਬੂਤਰ ਨਹੀਂ ਰੱਖੇ ਸਨ ਅਤੇ ਨਾ ਹੀ ਚੌਂਤਰੇ ਤੇ ਕੋਈ ਛੱਤਰੀ ਲੱਗੀ ਸੀ।)

ਪ੍ਰਸ਼ਨ : ਕੀ ਤੂੰ ਕਦੇ ਮੰਡੀ ਡੱਬਵਾਲੀ ਪੜ੍ਹਿਆ ਸੀ ?

ਉੱਤਰ : ਹਾਂ, ਮੰਡੀ ਛੇ ਤੱਕ ਪੜ੍ਹਿਆ ਸੀ। (ਅਸਲ ਵਿੱਚ ਪਾਲ ਕਦੇ ਮੰਡੀ ਪੜ੍ਹਿਆ ਹੀ ਨਹੀਂ ਸੀ।)

ਪ੍ਰਸ਼ਨ : ਤੂੰ ਕਿੰਨੇ ਵਜੇ ਮਰਿਆ ਸੀ ?

ਉੱਤਰ : ਭੁੱਲ ਗਿਆ।

ਪ੍ਰਸ਼ਨ : ਤੁਹਾਡੇ ਖੇਤ ਵਿੱਚ ਕੀ ਕੀ ਹੈ ?

ਉੱਤਰ : ਸਾਡੇ ਖੇਤ ਬੋਰ ਲੱਗਿਆ ਹੋਇਆ ਹੈ। (ਅਸਲ ਵਿੱਚ ਪਾਲ ਦੇ ਖੇਤ ਕੋਈ ਬੋਰ ਨਹੀਂ ਹੈ।)

ਪ੍ਰਸ਼ਨ : ਜਿਸ ਸਮੇਂ ਤੇਰੀ ਮੌਤ ਹੋਈ, ਤੂੰ ਕਿਸ ਚੀਜ਼ ਨਾਲ ਖੇਡਦਾ ਸੀ ?

ਉੱਤਰ : ਛੋਟੇ ਜਿਹੇ ਟਰੈਕਟਰ ਨਾਲ। (ਅਸਲ ਵਿੱਚ ਪਾਲ 24 ਸਾਲ ਦਾ ਹੋ ਕੇ ਮਰਿਆ ਸੀ ਅਤੇ ਉਹ ਉਸ ਸਮੇਂ ਆਪਣੇ ਇੱਕ ਦੋਸਤ ਨਾਲ ਤਾਸ਼ ਖੇਡ ਰਿਹਾ ਸੀ।)

ਪ੍ਰਸ਼ਨ : ਤੁਹਾਡੇ ਕਿਹੜੇ ਰੰਗ ਦਾ ਟਰੈਕਟਰ ਹੈ ?

ਉੱਤਰ : ਹਰੇ ਰੰਗ ਦਾ। (ਅਸਲ ਵਿੱਚ ਪਾਲ ਦੇ ਘਰ ਵਿੱਚ ਲਾਲ ਰੰਗ ਦਾ ਇੰਟਰਨੈਸ਼ਨਲ ਟਰੈਕਟਰ ਹੈ।)

ਪ੍ਰਸ਼ਨ : ਤੂੰ ਹੁਣ ਕਿਥੇ ਰਹਿਣਾ ਪਸੰਦ ਕਰਦੀ ਹੈਂ ?

ਉੱਤਰ : ਪਿੰਡ ਡੱਬਵਾਲੀ ਵਿੱਚ ਸ਼ੇਰਗੜ੍ਹ ਮੇਰਾ ਜੀ ਨਹੀਂ ਲਗਦਾ। (ਜਦ ਕਿ ਘਰ ਵਾਲੇ ਕਹਿ ਰਹੇ ਸਨ ਕਿ ਕੁੜੀ ਸ਼ੇਰਗੜ੍ਹ ਜਾਣ ਲਈ ਰੋਂਦੀ ਹੈ।)

ਪ੍ਰਸ਼ਨ : ਤੁਹਾਡੇ ਘਰ ਵਿੱਚ ਕੋਈ ਦੁਕਾਨ ਸੀ ?

ਉੱਤਰ : ਨਹੀਂ। (ਪਰ ਘਰ ਵਿੱਚ ਉਸ ਸਮੇਂ ਸ਼ਰਾਬ ਦਾ ਠੇਕਾ ਸੀ।)

ਪ੍ਰਸ਼ਨ : ਤੁਹਾਡੇ ਨਾਨੇ ਦਾ ਕੀ ਨਾਮ ਹੈ ?

ਉੱਤਰ : ਹੈ ਨਹੀਂ ਸੀ। (ਅਸਲ ਵਿੱਚ ਨਾਨਾ ਜਿਊਂਦਾ ਸੀ ਅਤੇ ਉਸਦਾ ਨਾਮ ਗੁਰਦਿਆਲ ਸਿੰਘ ਸੀ।)

ਪ੍ਰਸ਼ਨ : ਤੁਹਾਡੇ ਕੋਲ ਚੜ੍ਹਨ ਲਈ ਕੋਈ ਚੀਜ਼ ਸੀ ?

ਉੱਤਰ : ਜੀਪ ਹਰੇ ਰੰਗ ਦੀ। (ਪਾਲ ਕੋਲ ਕੋਈ ਜੀਪ ਨਹੀਂ ਸੀ)

ਪ੍ਰਸ਼ਨ : ਤੇਰੇ ਨਾਨਕੇ ਕਿੱਥੇ ਹਨ ?

ਉੱਤਰ : ਪੰਨੀ ਵਾਲੇ। (ਅਸਲ ਵਿੱਚ ਪੰਨੀ ਵਾਲੇ ਹੁਣ ਕੁੜੀ ਦੇ ਨਾਨਕੇ ਹਨ ਅਤੇ ਪਾਲ ਦੇ ਨਾਨਕੇ ਕੋਟ ਭਾਰੇ ਬਠਿੰਡੇ ਕੋਲ ਸਨ।)

ਪ੍ਰਸ਼ਨ : ਤੂੰ ਕਿੰਨਾ ਸਮਾਂ ਬਿਮਾਰ ਰਿਹਾ ?

ਉੱਤਰ : ਦੋ ਸਾਲ। (ਪਾਲ 8-9 ਸਾਲ ਬਿਮਾਰ ਰਹਿਣ ਬਾਅਦ ਬਲੱਡ ਕੈਂਸਰ ਨਾਲ ਮਰਿਆ ਸੀ।)

ਪ੍ਰਸ਼ਨ : ਤੁਹਾਡੇ ਕੋਲ ਜ਼ਮੀਨ ਕਿੰਨੀ ਹੈ ?

ਉੱਤਰ : ਲੱਖ ਕਰੋੜ।

ਪ੍ਰਸ਼ਨ : ਤੇਰੀਆਂ ਭੈਣਾਂ ਕਿੰਨੀਆਂ ਸਨ ?

ਉੱਤਰ : ਇੱਕ, ਨਾਮ ਸਿਮਰੀ ਸੀ। (ਪਰ ਪਾਲ ਦੇ ਕੋਈ ਭੈਣ ਨਹੀਂ ਸੀ।)

ਪਿੰਡ ਡੱਬਵਾਲੀ ਉਪਰੋਕਤ ਗੱਲ ਕਰਨ ਤੋਂ ਬਾਅਦ ਟੀਮ ਨੇ ਪਿੰਡ ਸ਼ੇਰਗੜ੍ਹ ਜਾ ਕੇ ਮ੍ਰਿਤਕ ਪਾਲ ਦੀ ਮਾਂ, ਬਾਪ ਦਲਬਾਗ ਸਿੰਘ ਅਤੇ ਭਾਈ ਭੁਪਿੰਦਰ ਨਾਲ ਗੱਲਬਾਤ ਕੀਤੀ। ਉਹਨਾਂ ਨੇ ਦੱਸਿਆ ਕਿ ਸਭ ਤੋਂ ਪਹਿਲਾਂ ਪਿੰਡ ਡੱਬਵਾਲੀ ਦੀ ਕੁੜੀ ਜਿਸਦਾ ਨਾਮ ਕਾਕੂ ਹੈ ਜੋ ਕਿ ਸਾਡੇ ਪਿੰਡ ਸ਼ੇਰਗੜ ਵਿਆਹੀ ਹੋਈ ਹੈ, ਨੇ ਸਾਨੂੰ ਦੱਸਿਆ ਕਿ ਇਸ ਤਰ੍ਹਾਂ ਪਾਲ ਦਾ ਪੁਨਰ-ਜਨਮ ਹੋਇਆ ਸੁਣੀਂਦਾ ਹੈ। ਸੁਣਦੇ ਸਾਰ ਪਾਲ ਦਾ ਭਰਾ ਭੁਪਿੰਦਰ ਸਿੰਘ ਅੱਠ ਆਦਮੀ ਨਾਲ ਲੈ ਕੇ ਪਿੰਡ ਡੱਬਵਾਲੀ ਪਹੁੰਚਿਆ। ਪਾਲ ਦੇ ਭਰਾ ਭੁਪਿੰਦਰ ਨੇ ਦੱਸਿਆ ਕਿ ਜਦੋਂ ਮੈਂ ਕੁੜੀ ਕੋਲ ਗਿਆ ਤਾਂ ਮੈਂ ਉਸਨੂੰ ਪੁੱਛਿਆ ਕਿ ਦੱਸ ਮੈਂ ਕੌਣ ਹਾਂ ? ਤਾਂ ਉਸ ਨੇ ਕਿਹਾ ਕਿ ਮੈਨੂੰ ਪਤਾ ਨਹੀਂ। ਇੱਥੋਂ ਤੱਕ ਕਿ ਜਦੋਂ ਮੈਂ ਆਪਣੇ ਬਾਪ ਦਾ ਨਾਮ ਪੁੱਛਿਆ ਤਾਂ ਉਸਨੇ ਬਿੱਲੂ ਦੱਸਿਆ ਜਦ ਕਿ ਬਾਪ ਦਾ ਨਾਮ ਦਲਬਾਗ ਸਿੰਘ ਹੈ। ਪਾਲ ਦੇ ਬਾਪ ਦਲਬਾਗ ਸਿੰਘ ਨੇ ਪੜਤਾਲੀਆ ਟੀਮ ਨੂੰ ਦੱਸਿਆ ਕਿ ਜਦੋਂ ਕੁੜੀ ਨੂੰ ਲੈ ਕੇ ਸਾਡੇ ਘਰ ਆਏ ਤਾਂ ਮੈਨੂੰ ਕੁੜੀ ਨੇ ਨਹੀਂ ਪਛਾਣਿਆ ਅਤੇ ਮੈਂ ਕਿਹਾ ਕਿ ਤੁਸੀਂ ਆਪਣੇ ਆਪ ਘਰ ਜਾਓ ਮੈਂ ਨਾਲ ਨਹੀਂ ਜਾਂਦਾ। ਉਹ ਪੁੱਛ ਪੁਛਾ ਕੇ ਘਰ ਚਲੇ ਗਏ। ਭੁਪਿੰਦਰ ਨੇ ਕਿਹਾ ਜਦ ਉਹ ਘਰੇ ਗਏ ਤਾਂ ਮੈਂ ਦੋ ਸੂਟ ਕੁੜੀ ਦੇ ਸਾਹਮਣੇ ਰੱਖ ਦਿੱਤੇ। ਕੁੜੀ ਨੇ ਜਿਸ ਸੂਟ ਤੇ ਹੱਥ ਲਗਾਇਆ, ਉਹ ਮੇਰਾ ਸੀ ਨਾ ਕਿ ਪਾਲ ਦਾ। ਜੋ ਚੀਜ਼ਾਂ ਸੰਦੂਖ ਵਿੱਚ ਪਾਲ ਨੇ ਅੱਜ ਤੱਕ ਸਾਂਭ ਕੇ ਰੱਖੀਆਂ ਸਨ। ਉਹਨਾਂ ਬਾਰੇ ਵੀ ਕੁੜੀ ਕੁਝ ਨਹੀਂ ਦੱਸ ਸਕੀ ਇਥੋਂ ਤੱਕ ਕਿ ਉਹ ਤਾਂ ਘਰ ਵੀ ਨਹੀਂ ਪਛਾਣ ਸਕੀ ਸੀ।

ਤਰਕਸ਼ੀਲ ਸੁਸਾਇਟੀ ਵੱਲੋਂ ਤੱਥਾਂ ਤੇ ਅਧਾਰਤ ਕੀਤੀ ਗਈ ਪੜਤਾਲ ਉਪਰੰਤ ਇਹ ਕਹਾਣੀ ਨਿਰੀ ਝੂਠ ਸਾਬਤ ਹੋਈ ਹੈ। ਜਿਥੇ ਪੁਨਰ-ਜਨਮ ਦੀ ਕਲਪਿਤ ਕਹਾਣੀ ਦੀ ਕੇਂਦਰ ਬਿੰਦੂ ਸਵਰਨੀ ਵਲੋਂ ਪੜਤਾਲੀਆ ਟੀਮ ਨੂੰ ਦਿੱਤੇ ਗਏ ਸਵਾਲਾਂ ਦੇ ਜਵਾਬ ਕਹਾਣੀ ਨੂੰ ਮਨਘੜਤ ਸਿੱਧ ਕਰਦੇ ਹਨ, ਉੱਥੇ ਉਸਦਾ ਜਨਮ ਪਾਲ ਦੀ ਮੌਤ ਤੋਂ ਢਾਈ ਮਹੀਨੇ ਪਹਿਲਾਂ ਹੋਣਾ ਵੀ ਕਹਾਣੀ ਦੇ ਝੂਠੀ ਹੋਣ ਦੀ ਪੁਸ਼ਟੀ ਕਰਦਾ ਹੈ। ਪਾਲ ਦੇ ਪਰਿਵਾਰ ਦੇ ਮੈਂਬਰ ਇਹ ਵਾਰ ਵਾਰ ਕਹਿ ਰਹੇ ਸਨ ਕਿ ਇਹ ਸੱਭ ਝੂਠ ਹੈ, ਅਸੀਂ ਇਸਦਾ ਖੰਡਨ ਕਰਦੇ ਹਾਂ ਕਿ ਇਹ ਸਾਡੀ ਕੁੜੀ ਨਹੀਂ ਹੋ ਸਕਦੀ, ਇਹ ਨਿਰਾ ਪਖੰਡ ਹੈ। ਅਸੀਂ ਇੱਕ ਅਖਬਾਰ ਵਾਲੇ ਨੂੰ ਇਹੀ ਕਿਹਾ ਕਿ ਇਹ ਖਬਰ ਝੂਠੀ ਹੈ ਤੁਸੀਂ ਨਾ ਛਾਪੋ ਅਤੇ ਪੜਤਾਲੀਆ ਟੀਮ ਨੂੰ ਵੀ ਪਰਿਵਾਰ ਦੇ ਮੈਂਬਰਾਂ ਨੇ ਜ਼ੋਰ ਦੇ ਕੇ ਕਿਹਾ ਕਿ ਤੁਸੀਂ ਵੀ ਇਸਨੂੰ ਝੂਠੀ ਹੀ ਲਿਖਣਾ, ਕਿਉਂਕਿ ਇਹ ਖ਼ਬਰ ਗਲਤ ਹੈ।

# ਭਾਗ ਸਿੰਘ ਜਿੰਦਾ ਨਾ ਹੋਇਆ

ਜੈਤੋ ਤੋਂ 7 ਜੂਨ 1987 ਨੂੰ ਅਖਬਾਰ ਵਿੱਚ ਖਬਰ ਲੱਗੀ ਸੀ, 'ਸੱਤ ਘੰਟਿਆਂ ਬਾਅਦ ਮੁਰਦਾ ਬੋਲ ਪਿਆ।' ਇਸ ਖਬਰ ਅਨੁਸਾਰ ਪਿੰਡ ਝੱਖੜਵਾਲਾ ਦਾ ਭਾਗ ਸਿੰਘ ਚੌਂਕੀਦਾਰ ਮੌਤ ਤੋਂ 7 ਘੰਟਿਆਂ ਬਾਅਦ ਜਿਉਂਦਾ ਹੋ ਗਿਆ ਅਤੇ ਉਸ ਦੀ ਜਗਾ ਉਸੇ ਨਾਂ ਦਾ ਪਿੰਡ ਨਥਾਣੇ ਦਾ ਵਿਅਕਤੀ ਮਰ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ ਨੇ ਲੋਕਾਂ 'ਚੋਂ ਭੁਲੇਖਾ ਦੂਰ ਕਰਨ ਲਈ ਇਸ ਕੇਸ ਦੀ ਪੜਤਾਲ ਜਰੂਰੀ ਸਮਝੀ। ਇਸ ਲਈ ਸੁਸਾਇਟੀ ਦੀ ਬਠਿੰਡਾ ਇਕਾਈ ਵੱਲੋਂ ਇਸ ਦੀ ਪੜਤਾਲ ਕਰਨ ਦਾ ਪ੍ਰੋਗਰਾਮ ਬਣਾ ਕੇ ਇੱਕ ਦਿਨ ਪਿੰਡ ਝੱਖੜਵਾਲਾ ਵਿਖੇ ਗਈ। ਸਬੰਧਤ ਪ੍ਰੀਵਾਰ ਨਾਲ ਮਿਲਕੇ ਪਤਾ ਲਾਉਂਣ ਲਈ ਅਸੀਂ ਉਨ੍ਹਾਂ ਨੂੰ ਹੇਠ ਲਿਖੇ ਪ੍ਰਸ਼ਨ ਕੀਤੇ:-

ਪ੍ਰਸ਼ਨ : ਕੀ ਭਾਗ ਸਿੰਘ ਚੌਂਕੀਦਾਰ ਮਿਲ ਸਕਦਾ ਹੈ ? ਉਹ ਕਿਥੇ ਹੈ ?

ਉੱਤਰ : ਵੀਰਾ ਉਹਨੂੰ ਅੱਜ 22 ਦਿਨ ਹੋ ਗਏ ਸੁਰਗਵਾਸ ਹੋਏ ਨੂੰ। ਉਹ ਕਿੱਥੇ ਹੋਣੈ ?

ਪ੍ਰਸ਼ਨ : ਕੀ ਉਹ ਮਰ ਕੇ ਜਿਉਂਦਾ ਹੋ ਗਿਆ ਸੀ ?

ਉੱਤਰ : ਵੇ ਭਾਈ ਉਹ ਮਰਨ ਤੋਂ ਪਹਿਲਾਂ 4-5 ਦਿਨ ਜਿਆਦਾ ਢਿੱਲਾ ਹੋ ਗਿਆ ਸੀ। ਫਿਰ ਜਦੋਂ ਦਵਾਈ ਦਿੱਤੀ ਤਾਂ ਉਹ 4-5 ਘੰਟਿਆਂ ਬਾਅਦ ਬੋਲਣ ਲੱਗ ਪਿਆ ਸੀ ਯਾਨੀ ਕਿ ਬੇਹੋਸ਼ੀ ਬਾਅਦ ਉਸ ਨੂੰ ਹੋਸ਼ ਆ ਗਈ ਸੀ। ਮਰ ਕੇ ਜਿਉਣ ਵਾਲੀ ਗੱਲ ਝੂਠੀ ਹੈ।

ਪ੍ਰਸ਼ਨ : ਉਸ ਦਿਨ ਕੀ ਟਾਇਮ ਸੀ ?

ਉੱਤਰ : ਤੜਕੇ ਦੇ 4 ਵਜੇ ਸਨ।

ਪ੍ਰਸ਼ਨ : ਜਦੋਂ ਪਹਿਲੀ ਵਾਰ ਬੀਮਾਰੀ ਕਾਰਣ ਬੋਲਿਆ ਨਹੀਂ ਸੀ ਗਿਆ ਤੇ ਜਦੋਂ ਹੋਸ਼ ਆਈ ਸੀ ਕੀ ਉਸਨੇ ਧਰਮ-ਰਾਜ ਬਾਰੇ ਕੁਝ ਦੱਸਿਆ ਸੀ ?

ਉੱਤਰ : ਵੇ ਭਾਈ ਕੁਝ ਨਹੀਂ ਸੀ ਦੱਸਿਆ। ਬੱਸ ਹੂੰ ਹਾਂ ਕੀਤੀ ਸੀ। ਐਵੇਂ ਲੋਕਾਂ ਨੇ ਗੱਲ ਬਣਾ ਲਈ।

ਇਸ ਤੋਂ ਬਾਅਦ ਨਥਾਣੇ ਪਿੰਡ ਜਾ ਕੇ ਸਬੰਧਤ ਪ੍ਰੀਵਾਰ ਨਾਲ ਗੱਲਬਾਤ ਕੀਤੀ।

ਪ੍ਰਸ਼ਨ : ਬਾਬਾ ਜੀ ਨੂੰ ਸੁਰਗਵਾਸ ਹੋਇਆਂ ਕਿੰਨੇ ਦਿਨ ਹੋ ਗਏ ?

ਉੱਤਰ : ਉਨ੍ਹਾਂ ਨੂੰ ਸੁਰਗਵਾਸ ਹੋਇਆਂ ਅੱਜ 13 ਦਿਨ ਹੋ ਗਏ।

ਪ੍ਰਸ਼ਨ : ਉਸ ਦਿਨ ਕੀ ਟਾਇਮ ਸੀ ?

ਉੱਤਰ : ਸ਼ਾਮ ਦੇ ਪੰਜ ਵਜੇ ਸਨ।

ਪ੍ਰਸ਼ਨ : ਕੀ ਤੁਹਾਡੀ ਝੱਖੜਵਾਲੇ ਕੋਈ ਰਿਸਤੇਦਾਰੀ ਹੈ ?

ਉੱਤਰ : ਨਹੀਂ। ਸਾਡੀ ਉਥੇ ਕਈ ਰਿਸਤੇਦਾਰੀ ਨਹੀਂ।

ਸਾਨੂੰ ਬਹੁਤਾ ਪੁੱਛਣ ਦੀ ਲੋੜ ਹੀ ਨਹੀਂ ਰਹੀ। ਕਿਸੇ ਨੇ ਐਂਵੇ ਇਹ ਗੱਲ ਫੈਲਾ ਦਿੱਤੀ।

# ਸਟੋਵ 'ਤੇ ਚਾਹ ਨਾ ਬਣੀ ਤੇ ਨਾ ਪੁਨਰ-ਜਨਮ ਬਣ ਸਕਿਆ

*ਅਵਾਤਾਰ ਬੁਰਜ ਕੇ*

ਪਿਛਲੇ ਦਿਨੀਂ ਪੰਜਾਬੀ ਦੇ ਕੁਝ ਅਖਬਾਰਾਂ ਵਿੱਚ ਤਲਵੰਡੀ ਸਾਬੋ ਤੋਂ ਲੱਗੀ ਪੁਨਰ -ਜਨਮ ਦੀ ਫੋਟੋ ਸਮੇਤ ਖਬਰ ਬਿਲਕੁਲ ਝੂਠੀ ਸੀ। ਤਲਵੰਡੀ ਸਾਬੋ ਰਹਿੰਦੇ ਇੱਕ ਪੰਜਾਬ ਰਾਜ ਬਿਜਲੀ ਬੋਰਡ ਦੇ ਕਰਮਚਾਰੀ ਰਾਜਵਿੰਦਰ ਸਿੰਘ ਦੀ ਪੌਣੇ ਕੁ ਪੰਜ ਸਾਲ ਦੀ ਲੜਕੀ ਆਪਣੇ ਆਪ ਨੂੰ ਇਸ ਜਨਮ ਤੋਂ ਪਹਿਲਾਂ ਫਰੀਦਕੋਟ ਜਿਲੇ ਦੇ ਪਿੰਡ ਗੱਜਣ ਵਾਲਾ ਦੀ ਜੰਮਪਲ ਦੱਸਦੀ ਸੀ। ਇਸ ਲੜਕੀ ਮੁਤਾਬਕ ਪਿੰਡ ਗੱਜਣ ਵਾਲਾ ਵਿਖੇ ਸ਼੍ਰੀ ਗੁਰਨਮ ਸਿੰਘ ਉਸ ਦੇ ਪਿਤਾ ਸਨ ਅਤੇ ਸ਼੍ਰੀਮਤੀ ਸੁਰਜੀਤ ਕੌਰ ਉਸ ਦੀ ਮਾਤਾ ਸੀ। ਉਸ ਸਮੇਂ ਉਸਦਾ ਨਾਮ ਕੁਲਵਿੰਦਰ ਕੌਰ ਸੀ ਪਰ ਘਰ ਦੇ ਪਿਆਰ ਨਾਲ ਕੱਲੇ ਕਹਿੰਦੇ ਸਨ। ਜਦੋ ਕੁਲਵਿੰਦਰ ਕੌਰ ਦੀ ਮੌਤ ਹੋਈ ਤਾਂ ਉਹ 15 ਸਾਲ ਦੀ ਸੀ ਅਤੇ ਨੌਵੀਂ ਜਮਾਤ ਵਿੱਚ ਪੜ੍ਹਦੀ ਸੀ। ਜਦ ਉਸਦੀ ਮੌਤ ਹੋਈ ਤਾਂ ਉਹ ਗੱਜਣ ਵਾਲਾ ਵਿਖੇ ਮਕਾਨ ਬਣਾਉਂਦੇ ਮਿਸਤਰੀਆਂ ਲਈ ਸਟੋਵ ਤੇ ਚਾਹ ਬਣਾ ਰਹੀ ਸੀ।

ਇਸ ਖਬਰ ਨੂੰ ਪੜ੍ਹ ਕੇ ਤਰਕਸ਼ੀਲ ਸੁਸਾਇਟੀ ਦੀ ਤਲਵੰਡੀ ਸਾਬੋ ਇਕਾਈ ਨੇ ਇਸ ਦੀ ਜਾਂਚ ਪੜਤਾਲ ਆਰੰਭ ਕੀਤੀ। ਰਾਮ ਦਿੱਤਾ ਪ੍ਰਧਾਨ, ਬਲਦੇਵ ਸਿੰਘ, ਗੁਰਟੇਕ ਸਿੰਘ ਜਟਾਣਾ ਅਤੇ ਅਵਤਾਰ ਸਿੰਘ ਬੁਰਜ਼ ਸੇਮਾ ਵਕੀਲ ਨੇ ਤਲਵੰਡੀ ਸਾਬੋ ਰਾਜਵਿੰਦਰ ਸਿੰਘ, ਉਸਦੀ ਘਰਵਾਲੀ ਕੰਵਲਜੀਤ ਅਤੇ ਇਸ ਲੜਕੀ ਤੋਂ ਕਈ ਦਿਨ ਵੱਖ ਵੱਖ ਸਮੇਂ ਤੇ ਪੁੱਛਗਿੱਛ ਕੀਤੀ। ਪੁੱਛਗਿੱਛ ਬਾਅਦ ਇਹ ਕਹਾਣੀ ਮਨਘੜਤ ਸਾਬਤ ਹੋਈ। ਪ੍ਰੰਤੂ ਫਿਰ ਵੀ ਅਸਲੀਅਤ ਜਾਨਣ ਲਈ ਬਲਦੇਵ ਸਿੰਘ ਅਤੇ ਅਵਤਾਰ ਸਿੰਘ ਬੁਰਜ ਸੇਮਾ ਤੇ ਆਧਾਰਤ ਟੀਮ ਨੇ ਪਿੰਡ ਗੱਜਣਵਾਲਾ (ਬਾਘਾ ਪੁਰਾਣਾ ਤੋਂ ਅੱਗੇ) ਜਾ ਕੇ ਪੜਤਾਲ ਕੀਤੀ। ਪੜਤਾਲ ਦੌਰਾਨ ਇਹ ਤੱਥ ਸਾਹਮਣੇ ਆਏ:-

1. ਗੁਰਨਾਮ ਸਿੰਘ ਦੀ ਲੜਕੀ ਦਾ ਨਾਮ ਹਰਜਿੰਦਰ ਕੌਰ ਸੀ ਨਾ ਕਿ ਕੁਲਵਿੰਦਰ ਕੌਰ। ਜਿਸਨੂੰ ਕੱਲੇ ਨਹੀਂ ਕੁੱਕੀ ਕਹਿੰਦੇ ਸਨ।

2. ਇਹ ਲੜਕੀ ਕਦੇ ਵੀ ਗੱਜਣ ਵਾਲੇ ਪਿੰਡ ਨਹੀਂ ਰਹੀ ਕਿਉਂਕਿ ਸ੍ਰੀ ਗੁਰਨਾਮ ਸਿੰਘ ਮਿਲਟਰੀ ਵਿੱਚ ਨੌਕਰੀ ਕਰਦੇ ਸਨ ਅਤੇ ਜਿਥੇ ਉਹ ਰਹੇ, ਲੜਕੀ ਅਤੇ ਦੂਸਰਾ ਪਰਿਵਾਰ ਉਨ੍ਹਾਂ ਦੇ ਨਾਲ ਹੀ ਰਹਿੰਦਾ ਸੀ।

3. ਗੁਰਨਾਮ ਸਿੰਘ ਦੀ ਲੜਕੀ ਹਰਜਿੰਦਰ ਦੀ ਮੌਤ 1981 ਵਿੱਚ ਹੋਈ ਜਦ ਕਿ ਤਲਵੰਡੀ ਸਾਬੋ ਵਾਲੀ ਲੜਕੀ ਉਸ ਦੀ ਮੌਤ ਦੇ ਦਸ ਸਾਲ ਬਾਅਦ ਸਤੰਬਰ 1991 ਵਿੱਚ ਜਨਮੀਂ।

4. ਜਿਸ ਦਿਨ ਤਲਵੰਡੀ ਸਾਬੋ ਵਾਲੇ ਰਾਜਵਿੰਦਰ ਦੀ ਲੜਕੀ ਗੱਜਣ ਵਾਲੇ ਗਈ ਉਸਤੋਂ ਇੱਕ ਦਿਨ ਪਹਿਲਾਂ ਰਾਜਵਿੰਦਰ ਸਿੰਘ ਦੀ ਘਰ ਵਾਲੀ ਕੰਵਲਜੀਤ ਕੌਰ ਅਤੇ ਸਾਲੀ ਜਗਜੀਤ ਕੌਰ ਗਰਨਾਮ ਸਿੰਘ ਦੇ ਭਰਾ ਸ੍ਰੀ ਗੁਰਚਰਨ ਸਿੰਘ ਦੇ ਘਰ ਜਾ ਆਈਆਂ ਸਨ ਅਤੇ ਦੂਸਰੇ ਦਿਨ ਇਹ ਦੋਵੇਂ ਜਨਾਨੀਆਂ ਇਸ ਲੜਕੀ ਅਤੇ ਲੜਕੇ ਨੂੰ ਨਾਲ ਲੈ ਕੇ ਸ੍ਰੀ ਗੁਰਚਰਨ ਸਿੰਘ ਦੇ ਘਰ ਗਈਆਂ। ਲੜਕੀ ਨੇ ਆਪਣਾ ਘਰ ਪਹਿਚਾਣਿਆ ਜਾਂ ਨਾ ਇਸ ਬਾਰੇ ਕਿਸੇ ਨੂੰ ਨਹੀਂ ਪਤਾ। ਜਦ ਕਿ ਇਹ ਦੋਵੇਂ ਜਨਾਨੀਆਂ ਇੱਕ ਦਿਨ ਪਹਿਲਾਂ ਦੇਖੇ ਘਰ ਵਿੱਚ ਗਈਆਂ ਅਤੇ ਲੜਕੀ ਉਹਨਾਂ ਦੇ ਨਾਲ ਸੀ। ਘਰ ਜਾ ਕੇ ਲੜਕੀ ਨੇ ਖ਼ੁਦ ਕਿਸੇ ਨੂੰ ਨਹੀਂ ਪਹਿਚਾਣਿਆ ਬਲਕਿ ਲੜਕੀ ਦੀ ਮਾਸੀ ਜਗਜੀਤ ਕੌਰ ਨੇ ਘਰ ਵਿੱਚ ਜਾ ਕੇ ਮੰਜੇ ਤੇ ਪਈ ਸੁਰਜੀਤ ਕੌਰ ਪਤਨੀ ਗੁਰਚਰਨ ਸਿੰਘ ਵੱਲ ਹੱਥ ਕਰਕੇ ਕਹਿਣ ਲੱਗੀ ਕਿ ਇਹ ਤੇਰੀ ਤਾਈ ਹੈ। ਇਹ ਗੱਲ ਪੜਤਾਲੀਆ ਟੀਮ ਨੂੰ ਖ਼ੁਦ ਸੁਰਜੀਤ ਕੌਰ ਨੇ ਦੱਸੀ। ਲੜਕੀ ਨੇ ਘਰ ਦੀ ਕੋਈ ਵੀ ਚੀਜ਼ ਨੂੰ, ਕਿਸੇ ਹੋਰ ਜੀਅ ਨੂੰ ਨਹੀਂ ਪਹਿਚਾਣਿਆ। ਤਲਵੰਡੀ ਸਾਬੋ ਵਿਖੇ ਰਾਜਵਿੰਦਰ ਸਿੰਘ ਨੇ ਦੱਸਿਆ ਸੀ ਕਿ ਗੱਜਣਵਾਲੇ ਜਾ ਕੇ ਇਸ ਨੇ ਇੱਕ ਪੁਰਾਣਾ ਟੀ. ਵੀ. ਪਹਿਚਾਣਿਆ ਸੀ। ਪ੍ਰੰਤੂ ਉਥੇ ਜਾ ਕੇ ਉਹ ਗੱਲ ਵੀ ਝੂਠ ਨਿਕਲੀ। ਕਿਉਂਕਿ ਜਦੋ ਸ੍ਰੀ ਗੁਰਨਾਮ ਸਿੰਘ ਗੱਜਣ ਵਾਲੇ ਰਹਿੰਦਾ ਹੀ ਨਹੀਂ ਸੀ ਤਾਂ ਉਥੇ ਇਹਨਾਂ ਦਾ ਟੀ. ਵੀ. ਕਿਥੋਂ ਆ ਗਿਆ ?

5. ਗੱਜਣ ਵਾਲੇ ਸ੍ਰੀ ਗੁਰਚਰਨ ਸਿੰਘ ਦੇ ਮਕਾਨ ਦੇ ਨਾਲ ਲੱਗਦਾ ਮਕਾਨ ਸ੍ਰੀ ਗੁਰਨਾਮ ਸਿੰਘ ਨੇ ਬਣਾਇਆ ਜੋ ਕਿ ਲੜਕੀ ਦੀ ਮੌਤ ਹੋ ਜਾਣ ਦੇ ਤਿੰਨ ਕੁ ਸਾਲ ਬਾਅਦ ਬਣਾਇਆ ਸੀ। ਪਰਿਵਾਰ ਦਾ ਕਲਕੱਤੇ ਵੀ ਆਪਣਾ ਮਕਾਨ ਨਹੀਂ ਸੀ ਫਿਰ ਕਿਹੜੇ ਮਿਸਤੀਆਂ ਲਈ ਚਾਹ ਬਣਾਉਣ ਸਮੇਂ ਮਰੀ ?

6. ਸ੍ਰੀ ਗੁਰਨਾਮ ਸਿੰਘ ਦਾ ਆਪਣਾ ਮਕਾਨ ਮੋਗੇ ਵਿਖੇ ਨਿੰਬੂਆਂ ਵਾਲੇ ਮੁਹੱਲੇ ਵਿੱਚ ਬੱਸ ਅੱਡੇ ਦੇ ਪਿਛਲੇ ਪਾਸੇ ਹੈ। ਇਹ ਮਕਾਨ ਵੀ ਲੜਕੀ ਦੀ ਮੌਤ ਹੋ ਜਾਣ ਬਾਅਦ ਬਣਾਇਆ ਗਿਆ। ਮਹੱਤਵਪੂਰਣ ਗੱਲ ਇਹ ਹੈ ਕਿ ਮੋਗੇ ਹੀ ਤਲਵੰਡੀ ਸਾਬੋ ਵਾਲੀ ਲੜਕੀ ਦੇ ਨਾਨਕੇ ਹਨ ਅਤੇ ਹੈ ਵੀ ਗੁਰਨਾਮ ਸਿੰਘ ਦੇ ਮਕਾਨ ਦੇ ਨੇੜੇ ਹੀ। ਇਸ ਨੇੜਤਾ ਤੋਂ ਹੀ ਇਸ ਕਹਾਣੀ ਨੇ ਜੜ੍ਹ ਫੜੀ ਜਾਪੀ।

7. ਸ੍ਰੀ ਗੁਰਨਾਮ ਸਿੰਘ ਦਾ ਲੜਕਾ ਤਰਕੀਬਨ 4, 5 ਸਾਲ ਪਹਿਲਾਂ ਕੈਨੇਡਾ ਵਿਖੇ ਰਹਿਣ ਲੱਗ ਪਿਆ ਸੀ। ਸ੍ਰੀ ਗੁਰਨਾਮ ਸਿੰਘ ਨੇ ਫੌਜ ਵਿੱਚੋਂ ਰਿਟਾਇਰ ਹੋ ਕੇ ਹੋਰ ਥਾਂ ਨੌਕਰੀ ਕਰ ਲਈ ਸੀ। ਪਰਿਵਾਰ ਦੀਆਂ ਫੋਟੋਆਂ ਘਰ ਵਿੱਚ ਮੌਜੂਦ ਸਨ। ਕੁਝ ਸਮੇਂ ਲਈ ਗੁਰਨਾਮ

ਸਿੰਘ ਨੇ ਆਪਣਾ ਮਕਾਨ ਕਰਾਏ ਤੇ ਵੀ ਦਿੱਤਾ ਸੀ। ਤਿੰਨ ਕੁ ਮਹੀਨੇ ਲਈ ਉਹ ਵੀ ਆਪਣੇ ਲੜਕੇ ਕੋਲ ਕੈਨੇਡਾ ਚਲਾ ਗਿਆ ਸੀ।

8. ਤਲਵੰਡੀ ਸਾਬੋ ਵਿਖੇ ਟੀਮ ਨੂੰ ਰਾਜਵਿੰਦਰ ਸਿੰਘ ਨੇ ਇਸ ਕਹਾਣੀ ਬਾਰੇ ਕਿਹਾ ਕਿ ਉਹ ਤਾਂ ਖੁਦ ਇਹ ਜਾਨਣਾ ਚਾਹੁੰਦਾ ਹੈ ਕਿ ਲੜਕੀ ਅਜਿਹਾ ਕਿਉਂ ਕਹਿੰਦੀ ਹੈ ਅਤੇ ਉਸਨੇ ਇਹ ਵੀ ਕਿਹਾ ਕਿ ਉਸਨੇ ਇਸ ਕਹਾਣੀ ਵਿੱਚ ਬਹੁਤੀ ਦਿਲਚਸਪੀ ਨਹੀਂ ਲਈ ਪਰ ਤੱਥ ਇਹ ਹਨ ਕਿ ਟੀ. ਵੀ. ਪਹਿਚਾਨਣ ਵਾਲੀ ਗੱਲ ਰਾਜਵਿੰਦਰ ਨੇ ਟੀਮ ਨੂੰ ਗੱਲਤ ਦੱਸੀ। ਰਾਜਵਿੰਦਰ ਇਸ ਸਮੇਂ ਮੋਗੇ ਰਹਿ ਰਹੇ ਸ੍ਰੀ ਗੁਰਨਾਮ ਸਿੰਘ ਦੇ ਘਰ ਆਪਣੀ ਸਾਲੀ ਜਗਜੀਤ ਕੌਰ ਸਮੇਤ 14 ਜੁਲਾਈ ਦਿਨ ਐਂਤਵਾਰ ਨੂੰ ਜਾ ਕੇ ਆਇਆ ਪ੍ਰੰਤੂ ਸ੍ਰੀ ਗੁਰਨਾਮ ਸਿੰਘ ਨੇ ਇਹਨਾਂ ਨੂੰ ਮੂੰਹ ਨਹੀਂ ਲਇਆ। ਕਿਉਂਕਿ ਉਹ ਇਸ ਕਹਾਣੀ ਤੋਂ ਆਪ ਔਖਾ ਸੀ। ਤੀਸਰੀ ਗੱਲ ਇਹ ਕਿ ਤਲਵੰਡੀ ਸਾਬੋ ਦੇ ਪੱਤਰਕਾਰਾਂ ਨੂੰ ਰਾਜਵਿੰਦਰ ਸਿੰਘ ਨੇ ਫੋਟੋਆਂ ਸਮੇਤ ਇਹ ਖ਼ਬਰ ਛੇਤੀ ਛਾਪਣ ਲਈ ਕਿਹਾ ਅਤੇ ਜਿੰਨੀ ਦੇਰ ਇਹ ਖ਼ਬਰ ਨਹੀਂ ਛਪੀ ਉਹ ਪੱਤਰਕਾਰਾਂ ਨੂੰ ਲਗਾਤਾਰ ਪੁੱਛਦਾ ਰਿਹਾ। ਕੀ ਰਾਜਵਿੰਦਰ ਸਿੰਘ ਦੀਆਂ ਉਕਤ ਹਰਕਤਾਂ ਉਸਨੂੰ ਇਸ ਘਟਨਾ ਪ੍ਰਤੀ ਉਦਾਸੀਨ ਰਹਿਣਾ ਸਾਬਤ ਕਰਦੀਆਂ ਹਨ ?

9. ਰਾਜਵਿੰਦਰ ਸਿੰਘ ਦੀ ਸਾਲੀ ਜਗਜੀਤ ਕੌਰ ਦਾ ਸਿੰਘਾਂ ਵਾਲਾ ਪਿੰਡ ਵਿਖੇ ਜਗਜੀਤ ਜਨਾਨਾ ਹਸਪਤਾਲ ਹੈ। ਪਿੰਡ ਸਿੰਘਾਂ ਵਾਲਾ ਬਾਘਾਪੁਰਾਣਾ ਮੋਗਾ ਸੜਕ ਤੇ ਗੱਜਣ ਵਾਲਾ ਪਿੰਡ ਦੇ ਨੇੜੇ ਹੀ ਸਥਿਤ ਹੈ। (ਗੱਜਣ ਵਾਲਾ ਤੋਂ ਨਵਾਂ ਚੰਦ ਅਤੇ ਸਿੰਘਾਂ ਵਾਲਾ ਆ ਜਾਂਦਾ ਹੈ) ਟੀਮ ਨੇ ਜਗਜੀਤ ਕੌਰ ਤੋਂ ਵੀ ਪੁੱਛਗਿੱਛ ਕੀਤੀ। ਜਗਜੀਤ ਕੌਰ ਨੇ ਹੀ ਦੱਸਿਆ ਕਿ ਉਹ ਅਤੇ ਰਾਜਵਿੰਦਰ ਸਿੰਘ 14 ਜੁਲਾਈ 1996 ਨੂੰ ਸ੍ਰੀ ਗੁਰਨਾਮ ਸਿੰਘ ਦੇ ਘਰ ਗਏ ਸੀ ਪਰ ਗੁਰਨਾਮ ਸਿੰਘ ਇਸ ਗੱਲ ਤੋਂ ਹੀ ਮੁੱਕਰ ਗਿਆ ਕਿ ਉਹ ਹੀ ਗੁਰਨਾਮ ਸਿੰਘ ਹੈ ਬਲਕਿ ਕਹਿ ਦਿੱਤਾ ਕਿ ਗੁਰਨਾਮ ਸਿੰਘ ਇੱਥੇ ਨਹੀਂ ਹੈ।

10. ਜਗਜੀਤ ਕੌਰ ਨੇ ਇਹ ਵੀ ਮੰਨਿਆ ਕਿ ਉਸਨੂੰ ਇਹ ਸ਼ੱਕ ਸੀ ਕਿ ਜੇਕਰ ਸ੍ਰੀ ਗੁਰਨਾਮ ਸਿੰਘ ਦੇ ਪਰਿਵਾਰ ਨੇ ਕਹਾਣੀ ਨੂੰ ਸੱਚ ਮੰਨ ਲਿਆ ਤਾਂ ਸ਼ਾਇਦ ਉਹ ਲੜਕੀ ਨੂੰ ਆਪ ਰੱਖ ਲੈਣ ਤੇ ਸਾਰੇ ਪੁਆੜੇ ਦੀ ਜੜ੍ਹ ਇਹੋ 'ਸ਼ੱਕ' (ਦੂਜੇ ਸ਼ਬਦਾਂ ਵਿੱਚ ਉਮੀਦ) ਸੀ। ਕੈਨੇਡਾ ਵਿੱਚ ਗੁਰਨਾਮ ਸਿੰਘ ਰਹਿਣ ਲਈ ਗਿਆ ਸੀ ਪਰ ਤਿੰਨ ਮਹੀਨੇ ਲਗਾ ਕੇ ਵਾਪਸ ਆ ਗਿਆ। ਜੇਕਰ ਕੈਨੇਡਾ ਵਸਿਆ ਕੋਈ ਪਰਿਵਾਰ ਅੱਜ ਕਿਸੇ ਲੜਕੀ ਨੂੰ ਆਪਣੀ ਲੜਕੀ ਵਜੋਂ ਆਪਣਾ ਲਵੇ ਤਾਂ ਕਿੰਨਾ ਵਧੀਆ ਮੌਕਾ ਬਣ ਜਾਂਦਾ ਹੈ। ਜੇ ਨਾ ਵੀ ਆਪਣਾਵੇ ਤਾਂ ਵਰਤਣਾ ਹੀ ਸ਼ੁਰੂ ਕਰ ਦੇਵੇ ਤਾਂ ਵੀ ਕੁਝ ਤਾਂ ਕੁਝ ਤਾਂ ਦੇਵੇਗਾ ਹੀ।

11. ਲੜਕੀ ਨੇ ਗੱਜਣ ਵਾਲਾ ਪਿੰਡ ਵਿਖੇ ਸਰਪੰਚ ਸਤਨਾਮ ਸਿੰਘ ਦੇ ਘਰ ਸ੍ਰੀ ਗੁਰਨਾਮ ਸਿੰਘ ਦੀ ਤਸਵੀਰ ਕਿਵੇਂ ਪਹਿਚਾਣੀ ? ਇਸ ਦਾ ਜਵਾਬ ਹੈ ਕਿ ਮੋਗੇ ਲੜਕੀ ਦੇ ਨਾਨਕੇ ਘਰ ਤੋਂ ਥੋੜੀ ਹੀ ਦੂਰ ਸਥਿਤ ਸ੍ਰੀ ਗੁਰਨਾਮ ਸਿੰਘ ਦੇ ਮਕਾਨ ਵਿੱਚ ਪਈਆਂ ਸ੍ਰੀ ਗੁਰਨਾਮ ਸਿੰਘ ਦੀਆਂ ਤਸਵੀਰਾਂ ਕਿਸੇ ਵੀ 4-5 ਸਾਲ ਦੇ ਬੱਚੇ ਨੂੰ ਦਿਖਾ ਕੇ ਉਸਨੂੰ ਕਿਹਾ ਜਾਂ ਜਚਾਇਆ ਜਾ ਸਕਦਾ ਹੈ ਕਿ ਇਹ ਤੇਰਾ ਡੈਡੀ ਹੈ। ਤਸਵੀਰ ਕਿਵੇਂ ਪ੍ਰਾਪਤ ਕੀਤੀ ? ਇਹ ਜਾਣਦੀ ਹੈ ਡਾਕਟਰ ਬਣੀ ਬੈਠੀ, ਜਗਜੀਤ ਕੌਰ। ਵਰਨਣਯੋਗ ਗੱਲ ਇਹ ਹੈ ਕਿ ਲੜਕੀ ਦਾ ਜਨਮ (ਤਲਵੰਡੀ ਸਾਬੋ ਵਾਲੀ ਦਾ) ਵੀ ਜਗਜੀਤ ਕੌਰ ਦੇ ਕੋਲ ਹੀ ਹੋਇਆ।

12. ਜੋ ਕੁਝ ਲੜਕੀ ਨੂੰ ਨਹੀਂ ਸਿਖਾਇਆ ਜਾ ਸਕਿਆ ਉਹ ਸੀ ਤਰਕਸ਼ੀਲਾਂ ਦੇ ਸੁਆਲਾਂ ਦੇ ਜਵਾਬ। ਲੜਕੀ ਨਹੀਂ ਦੱਸ ਸਕੀ ਕਿ ਉਸਦੇ ਆਂਢ ਗੁਆਂਢ ਦੇ ਘਰਾਂ ਤੇ ਪਰਿਵਾਰ ਦੇ ਕਿਸੇ ਵੀ ਮੈਂਬਰ ਦਾ ਨਾਮ। ਲੜਕੀ ਨਹੀਂ ਦੱਸ ਸਕੀ ਉਸਦੇ ਸਕੂਲ ਦਾ ਨਾਮ, ਕਿਸੇ ਅਧਿਆਪਕ ਦਾ ਨਾਮ ਜਾਂ ਨਾਲ ਪੜ੍ਹਦੇ ਕਿਸੇ ਮੁੰਡੇ ਕੁੜੀ ਦਾ ਨਾਮ। ਲੜਕੀ ਨਹੀਂ ਦੱਸ ਸਕੀ ਕਿ ਉਹ ਕਿਸ ਚੀਜ ਤੇ ਚੜ੍ਹਕੇ ਸਕੂਲ ਜਾਂਦੀ ਸੀ। ਲੜਕੀ ਨਹੀਂ ਦੱਸ ਸਕੀ ਸ੍ਰੀ ਗੁਰਨਾਮ ਸਿੰਘ ਦੀ ਮ੍ਰਿਤਕ ਲੜਕੀ ਦਾ ਸਹੀ ਨਾਮ 'ਕਿਉਂਕਿ ਉਹ ਨਾਮ ਹਰਜਿੰਦਰ ਕੌਰ ਸੀ ਤੇ ਲੜਕੀ ਕਹਿੰਦੀ ਮੈਂ ਕੁਲਵਿੰਦਰ ਕੌਰ ਹਾਂ'। ਲੜਕੀ ਨਹੀਂ ਦੱਸ ਸਕੀ ਸ੍ਰੀ ਗੁਰਨਾਮ ਸਿੰਘ ਦੀ ਪਤਨੀ ਦਾ ਨਾਮ ਕਿਉਂਕਿ ਲੜਕੀ ਆਪਣੀ ਮਾਂ ਦਾ ਨਾਮ ਰਣਜੀਤ ਕੌਰ ਦੀ ਥਾਂ ਸੁਰਜੀਤ ਕੌਰ ਦਸਦੀ ਸੀ। ਲੜਕੀ ਨਹੀਂ ਦੱਸ ਸਕੀ ਸ੍ਰੀ ਗੁਰਨਾਮ ਸਿੰਘ ਦੇ ਬਾਕੀ ਤਿੰਨ ਭਰਾਵਾਂ ਸ੍ਰੀ ਗੁਰਦੇਵ ਸਿੰਘ, ਸ੍ਰੀ ਹਰਨੇਕ ਸਿੰਘ ਅਤੇ ਸ੍ਰੀ ਗੁਰਚਰਨ ਸਿੰਘ ਦੇ ਨਾਮ

ਲੜਕੀ ਨੇ ਜੋ ਦੱਸਿਆ ਉਹ ਸੀ ਕੁਝ ਰਟੇ ਰਟਾਏ ਸੁਆਲ। ਹੋਰ ਕੁਝ ਵੀ ਨਹੀਂ। ਕਿੰਨੀ ਹਾਸੋਹੀਣੀ ਗੱਲ ਹੈ ਕਿ ਇੱਕ ਚਾਰ ਪੰਜ ਸਾਲ ਦੇ ਬੱਚੇ ਦੀਆਂ ਕਹੀਆਂ ਊਲ ਜਲੂਲ ਗੱਲਾਂ ਨੂੰ ਅਖ਼ਬਾਰਾਂ ਦੀਆਂ ਸੁਰਖੀਆਂ ਬਣ ਜਾਣ ਤੇ ਸਾਡੇ ਲੋਕ ਮੰਨਣ ਲੱਗ ਪੈਂਦੇ ਹਨ।

# ਜਦੋਂ ਰੇਹੜੇ ਨੂੰ ਕਿਸ਼ਤੀ ਬਣਾ ਧਰਿਆ

*ਰਾਜਿੰਦਰ ਭਦੌੜ*

ਬੀਤੇ ਦਿਨੀਂ ਸੰਗਰੂਰ ਜਿਲੇ ਦੇ ਮਲੇਰਕੋਟਲਾ ਨੇੜਲੇ ਪਿੰਡ ਬਿਸ਼ਨਗੜ੍ਹ ਦੇ 4 ਸਾਲਾ ਲੜਕੇ ਹਰਦੀਪ ਦਾ 'ਪੁਨਰ-ਜਨਮ' ਕੇਸ ਅਖਬਾਰਾਂ 'ਚ ਚਰਚਾ ਦਾ ਵਿਸ਼ਾ ਬਣਿਆ ਸੀ। ਲੜਕੇ ਦੇ ਪਰਿਵਾਰ ਵੱਲੋਂ ਦੱਸੀ ਕਹਾਣੀ ਤੇ ਰਿਪੋਰਟ ਅਨੁਸਾਰ ਹਰਦੀਪ ਦਾ 'ਪੁਨਰ-ਜਨਮ' ਹੋਇਆ ਹੈ ਤੇ ਉਸ ਦਾ ਪਿਛਲਾ ਪਿੰਡ ਕੋਹਾੜਾ ਸੀ। ਇਸ 'ਪੁਨਰ-ਜਨਮ' ਦੇ ਚਰਚਿਤ ਕੇਸ ਦੀ ਅਸਲੀਅਤ ਲੋਕਾਂ ਸਾਹਮਣੇ ਲਿਆਉਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਛੇ ਮੈਂਬਰੀ ਟੀਮ ਨੇ ਬਿਸ਼ਨਗੜ੍ਹ ਅਤੇ ਕੋਹਾੜਾ ਪਿੰਡ ਵਿੱਚ ਜਾ ਕੇ ਸਬੰਧਤ ਵਿਅਕਤੀਆਂ ਤੋਂ ਪੁੱਛ ਪੜਤਾਲ ਕੀਤੀ। ਸੁਸਾਇਟੀ ਦੀ ਪੜਤਾਲੀਆ ਟੀਮ ਵਿੱਚ ਰਾਜਿੰਦਰ ਭਦੌੜ, ਅਸ਼ੋਕ ਕੁਮਾਰ, ਦਲਬੀਰ ਸਿੰਘ, ਕਲਵੀਰ ਸੰਧੂ ਕਲਾਂ, ਸੁਖਦੇਵ ਧੂਰੀ ਤੇ ਰਜਿੰਦਰ ਜੰਡਿਆਲੀ ਸ਼ਾਮਲ ਸਨ।

ਪਰਿਵਾਰ ਦੱਸਦਾ ਹੈ ਕਿ ਹਰਦੀਪ ਦਾ 'ਪੁਨਰ-ਜਨਮ' ਹੋਇਆ ਸੀ ਤੇ ਪਿਛਲੇ ਜਨਮ ਵਿੱਚ ਉਸਦਾ ਨਾਮ ਸੋਨੀ ਤੇ ਪਿੰਡ ਕੋਹਾੜਾ। ਦੂਗੀ ਵਾਰ ਉਸਦਾ ਜਨਮ 9 ਫਰਵਰੀ 1990 ਨੂੰ ਹੋਇਆ ਕਿਹਾ ਜਾਂਦਾ ਸੀ। ਢਾਈ ਸਾਲ ਦੀ ਉਮਰ ਵਿੱਚ ਹਰਦੀਪ ਨੇ ਦੱਸਣਾ ਸ਼ੁਰੂ ਕੀਤਾ ਕਿ ਉਸਦੇ 'ਪਹਿਲੇ ਜਨਮ' ਦਾ ਨਾਮ ਸੋਨੀ ਸੀ ਤੇ ਉਹ ਘੁਮਿਆਰਾਂ ਦਾ ਮੁੰਡਾ ਸੀ। ਉਸ ਕੋਲ ਇੱਕ ਘੋੜਾ ਹੁੰਦਾ ਸੀ। ਹਰਦੀਪ ਦੀ ਮਾਂ ਦੇ ਕਹਿਣ ਅਨੁਸਾਰ ਸ਼ੁਰੂ ਸ਼ੁਰੂ ਵਿੱਚ ਅਸੀਂ ਉਸਦੀਆਂ ਗੱਲਾਂ ਨੂੰ ਨਾ ਗੌਲਿਆ, ਪਰੰਤੂ ਜਦੋ ਉਹ ਆਪਣੇ ਪਿੰਡ ਕੋਹਾੜਾ ਜਾਣ ਦੀ ਜਿੱਦ ਕਰਨ ਲੱਗਾ ਤਾਂ ਉਹਨਾਂ ਨੂੰ ਮੰਨਣਾ ਪਿਆ। 15 ਕੁ ਦਿਨ ਪਹਿਲਾਂ ਹਰਦੀਪ ਤੇ ਉਸਦੀ ਮੰਮੀ ਹਰਦੀਪ ਦੇ ਨਾਨਕੇ ਪਿੰਡ ਧਰੋੜੀ ਗਏ, ਜਿੱਥੇ ਜਾ ਕੇ ਕੋਹਾੜਾ ਜਾਣ ਦਾ ਫੈਸਲਾ ਹੋਇਆ। ਹਰਦੀਪ ਦੀ ਮਾਂ, ਨਾਨੀ ਅਤੇ ਨਾਨੀ ਦੀ ਜਠਾਣੀ ਉਸਦੇ ਨਾਲ ਗਈਆਂ। ਉਹਨਾਂ ਅਨੁਸਾਰ ਬੱਚੇ ਨੇ ਜਾਣ-ਸਾਰ ਆਪਣੇ 'ਪਿਛਲੇ ਜਨਮ' ਵਾਲਾ ਘਰ ਪਹਿਚਾਣ ਲਿਆ। ਆਪਣੇ ਦਾਦੇ ਦੇ ਘਰ ਜਾ ਕੇ ਉਸਨੇ ਆਪਣੀ ਦਾਦੀ ਨੂੰ ਪਛਾਣਿਆ ਤੇ ਵਾਪਸ ਆ ਗਏ। ਫਿਰ ਉਸੇ ਦਿਨ ਸ਼ਾਮ ਨੂੰ ਹਰਦੀਪ ਦੀ 'ਪਿਛਲੇ ਜਨਮ' ਦੀ ਮੰਮੀ ਸਰਬਜੀਤ ਕੌਰ ਨਾਲ ਉਸਦੀ ਫੋਨ ਤੇ ਗੱਲਬਾਤ ਹੋਈ ਤੇ ਹਰਦੀਪ ਨੇ ਆਪਣੀ ਮੰਮੀ ਨੂੰ ਪਹਿਚਾਣ ਲਿਆ। ਦੂਸਰੇ ਦਿਨ ਫਿਰ ਹਰਦੀਪ ਨੂੰ ਕੋਹਾੜੇ ਲਿਜਾਇਆ ਗਿਆ ਜਿੱਥੇ ਜਾਣ ਸਾਰ ਹੀ ਉਹ ਆਪਣੀ 'ਪਿਛਲੇ ਜਨਮ' ਦੀ ਮੰਮੀ ਦੀ ਗੋਦੀ ਜਾ ਚੜ੍ਹਿਆ। ਇਸ ਸਮੇਂ ਹਰਦੀਪ ਦੇ ਨਾਲ ਉਸਦੀ ਮੰਮੀ, ਉਸਦੀ ਨਾਨੀ, ਮਾਮਾ ਤੇ ਪੰਡਤਾਂ ਦੀ ਕੁੜੀ

ਸ਼ਿੰਦਰ ਵੀ ਨਾਲ ਸਨ। ਇੱਥੇ ਵਰਨਣਯੋਗ ਹੈ ਕਿ ਸ਼ਿੰਦਰ ਦਾ ਪੇਕਾ ਪਿੰਡ ਕੋਹਾੜਾ ਹੈ ਤੇ ਉਹਨਾਂ ਦਾ ਘਰ ਹਰਦੀਪ ਦੇ ਪਿਛਲੇ ਮਾਪਿਆਂ ਦੇ ਗੁਆਂਢ ਵਿੱਚ ਹੈ। ਹਰਦੀਪ ਨੇ ਆਪਣੀ ਮੰਮੀ ਨੂੰ ਪਛਾਨਣ ਤੋਂ ਬਾਅਦ ਘਰ 'ਚ ਉਸ ਥਾਂ ਦੀ ਪਹਿਚਾਣ ਕੀਤੀ ਜਿੱਥੇ ਘੋੜਾ ਬੱਧਾ ਜਾਂਦਾ ਸੀ। ਉਸਨੇ ਆਪਣੇ ਕਤੂਰੇ ਬਾਰੇ ਵੀ ਪੁੱਛ ਪੜਤਾਲ ਕੀਤੀ। ਫਿਰ ਉਸਦੇ ਪਿਛਲੇ ਮਾਂ, ਬਾਪ ਸਰਬਜੀਤ ਕੌਰ ਅਤੇ ਅਜਮੇਰ ਸਿੰਘ ਉਸ ਨੂੰ ਮਿਲਣ ਧਰੋੜੀਂ ਗਏ ਜਿੱਥੇ ਉਸਨੇ ਅਜਮੇਰ ਸਿੰਘ ਨੂੰ ਪਹਿਚਾਣ ਲਿਆ। ਫਿਰ ਹਰਦੀਪ ਨੂੰ ਪਹਿਲਾਂ ਵਾਲੇ ਨਾਨਕੇ ਪਿੰਡ ਭਨੋੜ ਪੰਜਾਬ ਲਿਜਾਇਆ ਗਿਆ ਜਿੱਥੇ ਉਸਨੇ ਨਾਨਾ, ਨਾਨੀ ਤੇ ਇੱਕ ਦੁਕਾਨਦਾਰ ਨੂੰ ਪਹਿਚਾਣ ਲਿਆ। ਹਰਦੀਪ ਆਪਣੇ ਪਿਛਲੇ ਦੋਸਤਾਂ ਦੀਪੀ ਤੇ ਜੀਤੀ ਬਾਰੇ ਵੀ ਦੱਸਦਾ ਹੈ। ਉਹ ਪਹਿਲਾਂ ਕੇਲਾ ਖਾਣਾ ਬਹੁਤ ਪਸੰਦ ਕਰਦਾ ਸੀ।

ਉਪਰੋਕਤ ਕਹਾਣੀ ਪਰਿਵਾਰ ਵੱਲੋਂ ਦੱਸੀ ਗਈ ਤੇ ਅਖਬਾਰਾਂ ਵਿੱਚ ਵੀ ਚਰਚਾ ਦਾ ਵਿਸ਼ਾ ਬਣੀ। ਤਰਕਸ਼ੀਲਾਂ ਦੀ ਟੀਮ ਵੱਲੋਂ ਪਿੰਡ ਬਿਸ਼ਨਗੜ੍ਹ ਜਾ ਕੇ ਹਰਦੀਪ ਨਾਲ ਕੀਤੀ ਮੁਲਾਕਾਤ ਇੰਜ ਹੈਃ-

ਪ੍ਰਸ਼ਨ : ਤੇਰਾ ਪਿਛਲੇ ਜਨਮ ਦਾ ਨਾਂ ਕੀ ਹੈ ?

ਉੱਤਰ : ਸੋਨੀ

ਪ੍ਰਸ਼ਨ : ਤੇਰੇ ਪਿਛਲੇ ਜਨਮ 'ਚ ਮੰਮੀ, ਡੈਡੀ ਕੌਣ ਸਨ ?

ਉੱਤਰ : ਗੁਰਮੇਲ ਸਿੰਘ ਤੇ ਸਿਮਰਜੀਤ ਕੌਰ। (ਅਸਲ ਨਾਮ ਅਜਮੇਰ ਸਿੰਘ ਤੇ ਬਲਜੀਤ ਕੌਰ ਹਨ। ਅਖਬਾਰ ਦੀ ਰਿਪੋਰਟ ਵਿੱਚ ਮਾਂ ਦਾ ਨਾਮ ਗਲਤ ਲਿਖਿਆ ਗਿਆ ਸੀ।)

ਪ੍ਰਸ਼ਨ : ਤੇਰੇ ਦਾਦਾ, ਦਾਦੀ ਦਾ ਕੀ ਨਾਮ ਹੈ ?

ਉੱਤਰ : ਬਾਪੂ, ਦਾਦੀ।

ਪ੍ਰਸ਼ਨ : ਤੇਰੇ ਨਾਨਾ, ਨਾਨੀ ਦਾ ਕੀ ਨਾਂ ਹੈ ?

ਉੱਤਰ : ਨਾਨਾ। (ਨਾਨੇ ਦਾ ਨਾਮ ਸੁਚੇਤ ਸਿੰਘ ਤੇ ਨਾਨੀ ਦਾ ਨਾਂ ਦਲੀਪ ਕੌਰ।)

ਪ੍ਰਸ਼ਨ : ਪਿਛਲੇ ਜਨਮ ਵਿੱਚ ਤੇਰੇ ਕਿੰਨੇ ਚਾਚੇ ਸਨ ?

ਉੱਤਰ : ਦੋ।

ਪ੍ਰਸ਼ਨ : ਉਹਨਾਂ ਦੇ ਨਾਮ ਕੀ ਹਨ ?

ਉੱਤਰ : ਬਿੰਦਰ। (ਚਾਚਾ ਇੱਕ ਹੀ ਸੀ ਜਿਸ ਦਾ ਨਾਮ ਨਿਰਮਲ ਸਿੰਘ ਹੈ।)

ਪ੍ਰਸ਼ਨ : ਚਾਚੀ ਦਾ ਕੀ ਨਾਂ ਸੀ ?

ਉੱਤਰ : ਚਾਚੀ। (ਉਸਦਾ ਚਾਚਾ ਨਿਰਮਲ ਸਿੰਘ ਅਜੇ ਕਵਾਰਾ ਸੀ।)

ਪ੍ਰਸ਼ਨ : ਚਾਚੇ ਦੇ ਬੱਚਿਆਂ ਦੇ ਕੀ ਨਾਂ ਸਨ ? ਕਿੰਨੇ ਸਨ ?
ਉੱਤਰ : ਦੋ, ਸੋਨੀ। (ਚਾਚਾ ਅਜੇ ਵਿਆਹਿਆ ਹੀ ਨਹੀਂ ਸੀ ਤੇ ਬੱਚਾ ਕੀ ਹੋਣਾ ਸੀ।)
ਪ੍ਰਸ਼ਨ : ਤੇਰੇ ਤਾਏ ਕਿੰਨੇ ਸਨ ਤੇ ਉਹਨਾਂ ਦੇ ਨਾਮ ਕੀ ਸੀ ?
ਉੱਤਰ : ਦੋ, ਨਾਮ ਤਾਇਆ ਸਿੰਘ। (ਅਸਲ ਵਿੱਚ ਅਮਰਜੀਤ ਸਿੰਘ ਤਾਇਆ ਇਕੋ ਸੀ।)
ਪ੍ਰਸ਼ਨ : ਤੇਰੇ ਮਾਮੇ ਦਾ ਨਾਂ ਕੀ ਸੀ ?
ਉੱਤਰ : ਮਾਮਾ ਜੀ। (ਉਸ ਦਾ ਸਕਾ ਮਾਮਾ ਕੋਈ ਨਹੀਂ ਸੀ।)
ਪ੍ਰਸ਼ਨ : ਬੱਚੇ ਕਿੰਨੇ ਸਨ ਤੇ ਉਹਨਾਂ ਦੇ ਨਾਮ ਦੱਸੋ ?
ਉੱਤਰ : ਦੋ, ਸੋਨੀ। (ਇੱਥੇ ਇਹ ਵਰਨਣਯੋਗ ਹੈ ਕਿ ਪੜਤਾਲ ਲਈ ਗਏ ਤਰਕਸ਼ੀਲਾਂ ਵਿੱਚੋਂ ਹਰਦੀਪ, ਸੂਬਾ ਕਮੇਟੀ ਮੈਂਬਰ ਦਲਬੀਰ ਸਿੰਘ ਦੀ ਗੋਦੀ ਚੜ੍ਹ ਗਿਆ। ਉਸਦੇ ਮਾਪਿਆਂ ਵੱਲੋਂ ਇਹ ਪੁੱਛਣ ਤੇ ਕਿ ਇਹ ਕੌਣ ਹੈ ਤਾਂ ਹਰਦੀਪ ਨੇ ਆਖਿਆ ਕਿ ਇਹ ਮੇਰਾ ਮਾਮਾ ਹੈ।)
ਪ੍ਰਸ਼ਨ : ਤੇਰੀ ਮਾਸੀ, ਮਾਸੜ ਦਾ ਨਾਮ ਕੀ ਸੀ ?
ਉੱਤਰ : ਕੋਈ ਜਵਾਬ ਨਹੀਂ।
ਪ੍ਰਸ਼ਨ : ਉਹਨਾਂ ਦੇ ਬੱਚਿਆਂ ਦੇ ਨਾਮ ਕੀ ਸਨ ?
ਉੱਤਰ : ਦੋ, ਸੋਨੀ।
ਪ੍ਰਸ਼ਨ : ਤੇਰੀ ਭੂਆ ਦਾ ਕੀ ਨਾਮ ਸੀ ?
ਉੱਤਰ : ਜੀਤ। (ਅਸਲ ਵਿੱਚ ਭੂਆ ਤਿੰਨ ਸਨ- ਅਮਰ ਕੌਰ, ਭੋਲੀ ਤੇ ਗਜਿੰਦਰ ਕੌਰ।)
ਪ੍ਰਸ਼ਨ : ਉਸਦੇ ਬੱਚਿਆਂ ਦੇ ਨਾਮ ?
ਉੱਤਰ : ਦੋ, ਸੋਨੀ।
ਪ੍ਰਸ਼ਨ : ਤੇਰੀ ਮੌਤ ਕਿਵੇਂ ਹੋਈ ਸੀ ?
ਉੱਤਰ : ਦਾਤੀ ਨਾਲ।
ਪ੍ਰਸ਼ਨ : ਦਾਤੀ ਕਿਹਨੇ ਮਾਰੀ ਸੀ ?
ਉੱਤਰ : ਮੈਂ ਡਿੱਗ ਪਿਆ ਸਾਂ, ਮੇਰੇ ਵੱਜ ਗਈ। (ਅਸਲ ਵਿੱਚ ਉਸਦੀ ਮੌਤ ਟੱਟੀਆਂ, ਉਲਟੀਆਂ ਲੱਗਣ ਨਾਲ ਹੋਈ ਸੀ। ਉਸਦੀ ਮਾਂ ਦੇ ਦੱਸਣ ਅਨੁਸਾਰ ਪਹਿਲਾਂ ਉਸ ਨੇ ਕਹਿਣਾ ਸ਼ੁਰੂ ਕੀਤਾ ਸੀ ਕਿ ਮੇਰੀ ਮੌਤ ਰੇੜ੍ਹੇ ਤੋਂ ਡਿੱਗਣ ਕਰਕੇ ਹੋਈ ਸੀ।)
ਪ੍ਰਸ਼ਨ : ਤੂੰ ਕਿਹੜੇ ਸਕੂਲ ਵਿੱਚ ਪੜ੍ਹਦਾ ਸੀ ?
ਉੱਤਰ : ਤੀਜੀ ਵਿੱਚ ਵਿੱਚ। (ਸੋਨੀ ਐਲ. ਕੇ. ਜੀ. ਵਿੱਚ ਪੜ੍ਹਦਾ ਸੀ।)

ਪ੍ਰਸ਼ਨ : ਸਕੂਲ ਅੰਗਰੇਜ਼ੀ ਸੀ ਕਿ ਪੰਜਾਬੀ ?

ਉੱਤਰ : ਪੰਜਾਬੀ। (ਅਸਲ ਵਿੱਚ ਸਕੂਲ ਅੰਗਰੇਜੀ ਸੀ–ਨਿਉ ਏਰਾ ਪਬਲਿਕ ਸਕੂਲ।)

ਪ੍ਰਸ਼ਨ : ਤੂੰ ਸਕੂਲ ਕਾਹਦੇ ਤੇ ਜਾਂਦਾ ਸੀ ?

ਉੱਤਰ : ਕਿਸ਼ਤੀ ਵਿੱਚ। (ਅਸਲ ਵਿੱਚ ਉਹ ਸਕੂਲ ਰੇੜੇ ਤੇ ਜਾਂਦਾ ਸੀ ਤੇ ਕਦੇ ਕਦੇ ਪੈਦਲ।)

ਪ੍ਰਸ਼ਨ : ਤੇਰੇ ਨਾਲ ਹੋਰ ਕਿਹੜੇ ਬੱਚੇ ਪੜ੍ਹਦੇ ਸੀ ?

ਉੱਤਰ : ਮੈਨੂੰ ਨਹੀਂ ਪਤਾ।

ਪ੍ਰਸ਼ਨ : ਤੂੰ ਕਿਹੜੀਆਂ ਕਿਤਾਬਾਂ ਪੜ੍ਹਦਾ ਸੀ ?

ਉੱਤਰ : ਕੋਈ ਜਵਾਬ ਨਹੀਂ।

ਪ੍ਰਸ਼ਨ : ਤੂੰ ਮੇਲਾ ਦੇਖਣ ਜਾਂਦਾ ਸੀ ?

ਉੱਤਰ : ਨਹੀਂ। (ਅਸਲ ਵਿੱਚ ਪਿੰਡ ਕੋਹਾੜਾ ਵਿੱਚ ਹਰ ਹਫਤੇ ਪੀਰ ਗੁਲਾਬੇ ਸ਼ਾਹ ਦੀ ਜਗ੍ਹਾ ਤੇ ਮੇਲਾ ਲੱਗਦਾ ਸੀ। ਸੋਨੀ ਉਥੇ ਅਕਸਰ ਹੀ ਜਾਂਦਾ ਰਹਿੰਦਾ ਸੀ।

ਪ੍ਰਸ਼ਨ : ਤੇਰੇ ਦਾਦੇ ਦੀ ਮੌਤ ਕਿਵੇਂ ਹੋਈ ਸੀ ?

ਉੱਤਰ : ਦਾਤੀ ਨਾਲ।

ਪ੍ਰਸ਼ਨ : ਦਾਤੀ ਕੀਹਨੇ ਮਾਰੀ ਸੀ ?

ਉੱਤਰ : ਆੜੀ ਨੇ। (ਸੋਨੀ ਦੇ ਦਾਦੇ ਦੀ ਮੌਤ ਰੇੜ੍ਹੇ ਤੋਂ ਡਿੱਗਣ ਕਰਕੇ ਹੋਈ ਸੀ।)

ਪ੍ਰਸ਼ਨ : ਪਿਛਲੇ ਜਨਮ ਵਿੱਚ ਤੇਰੇ ਜੂੜਾ ਸੀ ਕਿ ਵਾਲ ਕੱਟੇ ਹੋਏ ਸਨ ?

ਉੱਤਰ : ਕੱਟੇ ਹੋਏ। (ਸੋਨੀ ਦੇ ਵਾਲ ਰੱਖੇ ਹੋਏ ਸਨ।)

ਪ੍ਰਸ਼ਨ : ਤੇਰੇ ਡੈਡੀ ਦੇ ਵਾਲ ਰੱਖੇ ਹੋਏ ਸਨ ?

ਉੱਤਰ : ਰੱਖੇ ਹੋਏ ਸਨ। (ਉਸਦੇ ਪਿਛਲੇ ਪਿਤਾ ਦੇ ਵਾਲ ਕੱਟੇ ਹੋਏ ਸਨ।)

ਪ੍ਰਸ਼ਨ : ਤੇਰੇ ਦਾਦੇ ਦੇ ਵਾਲ ਰੱਖੇ ਹੋਏ ਸਨ ?

ਉੱਤਰ : ਕੱਟੇ ਹੋਏ ਸਨ। (ਅਸਲ ਵਿੱਚ ਉਸਦੇ ਵਾਲ ਰੱਖੇ ਹੋਏ ਸਨ।)

ਪ੍ਰਸ਼ਨ : ਤੂੰ ਕੀ ਪੀਣਾ ਪਸੰਦ ਕਰਦਾ ਸੀ ?

ਉੱਤਰ : ਥੰਡਾ, ਗੋਲੀ ਵਾਲਾ।

ਪ੍ਰਸ਼ਨ : ਤੂੰ ਕੀ ਖਾਣਾ ਪਸੰਦ ਕਰਦਾ ਸੀ ?

ਉੱਤਰ : ਕੁੱਝ ਨਹੀਂ। (ਪਰਿਵਾਰ ਦੀ ਰਿਪੋਰਟ ਅਨੁਸਾਰ ਉਸਨੂੰ ਕੇਲਾ ਬਹੁਤ ਪਸੰਦ ਸੀ। ਪ੍ਰੰਤੂ ਜਦੋ ਉਸਨੂੰ ਮੋੜਵੇਂ ਰੂਪ 'ਚ ਕੇਲਾ ਖਾਣ ਬਾਰੇ ਪੁੱਛਿਆ ਗਿਆ ਤਾਂ ਉਸ ਨੇ ਨਾਂਹ

ਵਿੱਚ ਉੱਤਰ ਦਿੱਤਾ।)

ਪ੍ਰਸ਼ਨ : ਤੇਰਾ ਕਿੱਥੇ ਰਹਿਣ ਨੂੰ ਜੀਅ ਕਰਦਾ ਸੀ ?

ਉੱਤਰ : ਇੱਥੇ ਬਿਸ਼ਨਗੜ। (ਜਦਕਿ ਪਰਿਵਾਰ ਅਨੁਸਾਰ ਉਹ ਆਪਣੇ ਪਿਛਲੇ ਪਿੰਡ ਕੁਹਾੜੇ ਰਹਿਣ ਲਈ ਜ਼ਿਦ ਕਰਦਾ ਹੈ। ਉਥੇ ਰਹਿਣਾ ਪਸੰਦ ਕਰਦਾ ਸੀ।)

ਪ੍ਰਸ਼ਨਃ ਤੂੰ ਮਰ ਕੇ ਕਿੱਥੇ ਗਿਆ ਸੀ ?

ਉੱਤਰ : ਰੱਬ ਕੋਲ।

ਪ੍ਰਸ਼ਨ : ਉੱਥੇ ਕਿੰਨਾ ਚਿਰ ਰਿਹਾ ?

ਉੱਤਰ : ਅੱਠ ਮਹੀਨੇ। (ਪਰਿਵਾਰ ਅਨੁਸਾਰ ਉਸਦੀ ਮੌਤ 30 ਮਾਰਚ 1987 ਨੂੰ ਹੋਈ ਤੇ 'ਦੋਬਾਰਾ ਜਨਮ' 1ਫਰਵਰੀ 1990 ਨੂੰ ਹੋਇਆ।)

ਪ੍ਰਸ਼ਨ : ਤੂੰ ਉੱਥੇ ਕੀ ਕੀਤਾ ?

ਉੱਤਰ : ਬਿਸ਼ਨਗੜ੍ਹੀ ਚਲਾਈ।

ਪ੍ਰਸ਼ਨ : ਉਹ ਕਿਵੇਂ ਚਲਦੀ ਸੀ ?

ਉੱਤਰ : ਰੇੜੇ ਵਾਂਗੂ।

ਪ੍ਰਸ਼ਨ : ਕੀ ਉੱਥੇ ਰੇਲ ਪਟੜੀ ਸੀ ?

ਉੱਤਰ : ਸੀ।

ਪ੍ਰਸ਼ਨ : ਤੂੰ ਉਥੇ ਕੀ ਕੰਮ ਕਰਦਾ ਸੀ ?

ਉੱਤਰ : ਰੇੜ੍ਹਾ ਵਾਹੁੰਦਾ ਸੀ।

ਪ੍ਰਸ਼ਨ : ਤੇਰਾ ਪਹਿਲਾ ਡੈਡੀ ਕੀ ਕੰਮ ਕਰਦਾ ਸੀ ?

ਉੱਤਰ : ਘੋੜਿਆਂ ਦਾ ਕੰਮ ਕਰਦਾ ਸੀ। (ਅਜਮੇਰ ਸਿੰਘ ਨੇ ਇਹ ਕੰਮ ਨਹੀਂ ਕੀਤਾ।)

ਪ੍ਰਸ਼ਨ : ਤੈਨੂੰ ਆਪਣੇ ਪੁਨਰ-ਜਨਮ ਬਾਰੇ ਕਿਵੇਂ ਪਤਾ ਲੱਗਾ ?

ਉੱਤਰ : ਆਪੇ ਈ।

***ਹਰਦੀਪ ਦੀ ਮਾਂ ਸਿਮਰਜੀਤ ਕੌਰ ਨੂੰ ਕੀਤੇ ਕੁਝ ਸਵਾਲਃ***

ਪ੍ਰਸ਼ਨ : ਪਹਿਲਾਂ ਵਿਆਹ ਕਿਸਦਾ ਹੋਇਆ ਸੀ ?

ਉੱਤਰ : ਸ਼ਿੰਦਰ ਦਾ।

ਪ੍ਰਸ਼ਨ : ਤੂੰ ਸ਼ਿੰਦਰ ਨੂੰ ਕਦੋ ਤੋਂ ਜਾਣਦੀ ਏ ?

ਉੱਤਰ : ਪੁਨਰ-ਜਨਮ ਦੀ ਗੱਲ ਹੋਣ ਤੋਂ ਬਾਅਦ। (ਅਸਲ ਵਿੱਚ ਹਰਦੀਪ ਦੀ ਮਾਂ ਸਿਮਰਜੀਤ ਕੌਰ ਸ਼ਿੰਦਰ ਨੂੰ ਪਿਛਲੇ ਲੰਮੇ ਸਮੇਂ ਤੋਂ ਜਾਣਦੀ ਹੈ। ਕਿਉਂਕਿ ਸ਼ਿੰਦਰ ਦਾ ਪੇਕਾ

ਪਿੰਡ ਕੋਹਾੜਾ ਏ ਤੇ ਉਹ ਸਿਮਰਜੀਤ ਦੇ ਪੇਕੇ ਪਿੰਡ ਧਰੋੜ ਵਿਆਹੀ ਹੋਈ ਹੈ। ਸ਼ਿੰਦਰ ਦੋਹਾਂ ਪਰਿਵਾਰਾਂ ਨੂੰ ਚੰਗੀ ਤਰ੍ਹਾਂ ਜਾਣਦੀ ਹੈ।)

ਪਰਿਵਾਰ ਅਨੁਸਾਰ ਹਰਦੀਪ ਦੇ ਪਿਛਲੇ ਜਨਮ ਦੇ ਪਿਤਾ ਅਜਮੇਰ ਸਿੰਘ ਨੇ ਪੜਤਾਲੀਆ ਟੀਮ ਨੂੰ ਮੁਲਾਕਾਤ ਦੌਰਾਨ ਦੱਸਿਆ ਕਿ ਉਹ ਆਪਦੀ ਪਤਨੀ ਸਮੇਤ ਸੋਨੀ ਨੂੰ ਉਸਦੇ ਨਾਨਕੇ ਪਿੰਡ ਧਰੋੜੀ ਮਿਲਣ ਗਏ। ਉਸਦੀ ਮੰਮੀ ਤੇ ਨਾਨੀ ਹਰਦੀਪ ਨੂੰ ਸਾਡੇ ਕੋਲ ਲੈ ਕੇ ਆਏ। ਸਾਨੂੰ ਦੇਖ ਕੇ ਹਰਦੀਪ ਨੇ ਨੀਵੀਂ ਪਾ ਲਈ ਮੈਂ ਉਸਨੂੰ ਗੋਦੀ ਚੁੱਕਣ ਦੀ ਕੋਸ਼ਿਸ਼ ਕੀਤੀ ਪਰ ਉਹ ਸਾਡੇ ਕੋਲ ਨਹੀਂ ਆਇਆ। ਫਿਰ ਉਹ ਉਸਨੂੰ ਵਾਪਸ ਘਰ ਲੈ ਗਏ। ਉਸੇ ਦਿਨ ਫਿਰ ਅਸੀਂ ਹਰਦੀਪ ਨੂੰ ਮਿਲਣ ਗਏ। ਖਿਡਾਉਣਿਆਂ ਦੇ ਲਾਲਚ ਵਿੱਚ ਉਹ ਮੇਰੇ ਕੋਲ ਆ ਗਿਆ। ਅਜਮੇਰ ਅਨੁਸਾਰ ਮੈਂ ਆਪ ਵਾਲ ਨਹੀਂ ਰੱਖੇ ਜਦ ਕਿ ਅਸੀਂ ਆਪਣੇ ਮਰ ਚੁੱਕੇ ਬੱਚੇ ਸੋਨੀ ਦੇ ਵਾਲ ਰੱਖੇ ਹੋਏ ਸਨ। (ਜਦਕਿ ਬੱਚਾ ਹਰਦੀਪ ਅਜਮੇਰ ਸਿੰਘ ਤੋਂ ਉਲਟ ਜਾਣਕਾਰੀ ਦਿੰਦਾ ਸੀ।)

ਇੱਥੇ ਇਹ ਵੀ ਵਰਨਣਯੋਗ ਹੈ ਕਿ ਸੋਨੀ ਦੇ ਸਕਿਆਂ ’ਚੋਂ ਇੱਕ ਲੜਕੀ ਸਰਬਜੀਤ ਕੌਰ ਸਪੁਤਰੀ ਸ. ਮਾਨ ਸਿੰਘ ਦਾ ਕਹਿਣਾ ਹੈ ਕਿ ਮੁਰ ਚੁੱਕੇ ਸੋਨੀ ਨੂੰ ਬਚਪਨ ਵਿੱਚ ਉਹ ਖਿਡਾਉਂਦੀ ਰਹੀ ਹੈ। ਪ੍ਰੰਤੂ ਹਰਦੀਪ ਜੋ ਆਪਣੇ ਆਪ ਨੂੰ ਸੋਨੀ ਦੱਸਦਾ ਹੈ, ਉਸਨੇ ਨੇ ਮੈਨੂੰ ਅਜੇ ਤੱਕ ਨਹੀਂ ਪਛਾਣਿਆ।

ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਕੀਤੀ ਗਈ ਪੜਤਾਲ ਉਪਰੰਤ ‘ਪੁਨਰ-ਜਨਮ’ ਦੀ ਕਹੀ ਕਹਾਣੀ ਬਿਲਕੁਲ ਥੋਥੀ ਤੇ ਝੂਠ ’ਤੇ ਆਧਾਰਿਤ ਸਿੱਧ ਹੋਈ।

ਇਸ ਕਹਾਣੀ ਵਿੱਚੋਂ ਜੇਕਰ ਹਰਦੀਪ ਦੀ ਮੌਜੂਦਾ ਮਾਂ ਸਿਮਰਜੀਤ ਤੇ ਉਸ ਦੇ ਦਾਦੇ ਨੂੰ ਬਾਹਰ ਕੱਢ ਦੇਈਏ ਤਾਂ ਅਸਲੀਅਤ ਸਪਸ਼ਟ ਹੋ ਜਾਂਦੀ ਹੈ, ਕਿਉਂਕਿ ਸਾਰੇ ਸੁਆਲਾਂ ਦੇ ਜੁਆਬ ਉਹ ਖੁਦ ਹੀ ਦਿੰਦੀ ਹੈ ਤੇ ਪ੍ਰਚਾਰਦੀ ਹੈ। ਜਦਕਿ ਬੱਚੇ ਦਾ ਦਾਦਾ ਧਾਗੇ ਤਵੀਤ, ਟੂਣੇ ਟਾਮਣ ਕਰਨ ਦਾ ਧੰਦਾ ਕਰਦਾ ਸੀ। ਇਹ ਇਹਨਾਂ ਦੋਹਾਂ ਦੀ ਗਿਣੀ-ਮਿਥੀ ਸਾਜਿਸ਼ ਸੀ। ਜਿਸਦੇ ਤਹਿਤ ਹਰਦੀਪ ਨੂੰ ਕੋਹਾੜਾ ਪਿੰਡ ਦਾ ਮਰ ਚੁੱਕਾ ਸੋਨੀ ਦੱਸਕੇ ਸੋਨੀ ਦੇ ਮਾਪਿਆਂ ਦਾ ਸ਼ੋਸ਼ਣ ਕੀਤਾ ਜਾ ਰਿਹਾ ਸੀ। ਇੱਥੇ ਇਹ ਵੀ ਵਰਨਣਯੋਗ ਹੈ ਕਿ ਕੋਹਾੜਾ ਪਿੰਡ ਦੀ ਬ੍ਰਾਹਮਣਾਂ ਦੀ ਕੁੜੀ ਸ਼ਿੰਦਰ ਜੋ ਹਰਦੀਪ ਦੇ ਨਾਨਕੇ ਪਿੰਡ ਧਰੌੜ ਵਿਖੇ ਵਿਆਹੀ ਹੈ, ਇਸ ਕਹਾਣੀ ਦੀ ਮਹੱਤਵਪੂਰਨ ਕੜੀ ਹੈ। ਹਰਦੀਪ ਦੇ ਨਾਨਕਿਆਂ ਨੇ ਸੋਨੀ ਦੇ ਪਰਿਵਾਰ ਤੇ ਮਾਪਿਆਂ ਬਾਰੇ ਮੁੱਢਲੀ ਤੇ ਹੋਰ ਜਾਣਕਾਰੀ ਉਸੇ ਤੋਂ ਹਾਸਲ ਕੀਤੀ। ਹਰਦੀਪ ਦੇ ਦਾਦੇ ਦਾ ਧਾਗੇ, ਤਵੀਤ ਦੇਣ ਦਾ ਕੰਮ ਹੁਣ ਕਾਫੀ ‘ਢਿੱਲਾ-ਮੱਠਾ ਸੀ। ਉਸਨੇ

ਇਸ 'ਪੁਨਰ-ਜਨਮ' ਦੀ ਅਖੌਤੀ ਕਹਾਣੀ ਦੇ ਸਿਰ 'ਤੇ ਆਪਣਾ ਧੰਦਾ ਚਮਕਾਉਣਾ ਚਾਹਿਆ।

ਪੁਨਰ-ਜਨਮ ਦੀ ਇਸ ਕਲਪਿਤ ਕਹਾਣੀ ਦੇ ਕੇਂਦਰ ਬਿੰਦੂ ਹਰਦੀਪ ਵੱਲੋਂ ਪੜਤਾਲੀਆ ਟੀਮ ਨੂੰ ਦਿੱਤੇ ਗਏ ਸਵਾਲਾਂ ਦੇ ਜੁਆਬ ਕਹਾਣੀ ਨੂੰ ਮਨਘੜਤ ਸਿੱਧ ਕਰਦੇ ਹਨ। ਉਹ ਆਪਣੇ ਕਲਪਿਤ ਪਿਛਲੇ ਜਨਮ ਬਾਰੇ ਕੋਈ ਜਾਣਕਾਰੀ ਨਹੀਂ ਰੱਖਦਾ। ਇੱਥੋਂ ਤੱਕ ਕਿ ਉਸ ਵੱਲੋਂ ਆਪਣੇ, ਪਿਤਾ ਤੇ ਦਾਦੇ ਦੇ ਵਾਲਾਂ ਦੇ ਕੱਟੇ ਹੋਣ ਜਾਂ ਰੱਖੇ ਹੋਣ ਬਾਰੇ ਦਿੱਤੇ ਸੁਆਲਾਂ ਦੇ ਜਵਾਬ ਬਿਲਕੁਲ ਗਲਤ ਸਨ। ਇਸਤੋਂ ਉਸ ਵੱਲੋਂ ਆਪਣੇ ਪਿਛਲੇ ਮਾਂ ਬਾਪ ਨੂੰ ਪਛਾਨਣ ਦੀ ਪ੍ਰਚਾਰੀ ਗਈ ਕਹਾਣੀ ਝੂਠੀ ਸਾਬਤ ਹੋਈ। ਉਸਨੂੰ ਸਿਰਫ ਉਹੀ ਉੱਤਰ ਸਿਖਾਉਣ ਦਾ ਯਤਨ ਕੀਤਾ ਗਿਆ ਜਿਹੜੇ ਅਜਿਹੇ ਕੇਸਾਂ ਵਿੱਚ ਆਮ ਪੁੱਛੇ ਜਾਂਦੇ ਹਨ।

ਨਿਮਨਲਿਖਤ ਸੁਆਲ ਵੀ ਪੁਨਰ-ਜਨਮ ਦੀ ਇਸ ਕਹਾਣੀ ਦੇ ਫਰਾਡ ਨੂੰ ਹੋਰ ਸਪਸ਼ਟ ਕਰਦੇ ਹਨ। ਜਿਵੇਂ ਕੋਹਾੜੇ ਦੀ ਸ਼ਿੰਦਰ ਨੂੰ ਪਹਿਲੀ ਵਾਰ ਕੁਹਾੜੇ ਜਾਣ ਸਮੇਂ ਨਾਲ ਕਿਉਂ ਨਹੀਂ ਲਿਜਾਇਆ ਗਿਆ? ਪਿੰਡ ਦੇ ਸਰਪੰਚ ਉਜਾਗਰ ਸਿੰਘ ਤੇ ਪਿੰਡ ਦੇ ਦੂਸਰੇ ਵਾਸੀਆਂ ਨੂੰ ਪੁਨਰ-ਜਨਮ ਬਾਰੇ ਪੜਤਾਲੀਆ ਟੀਮ ਦੇ ਜਾਣ ਤੇ ਹੀ ਪਤਾ ਲੱਗਾ ਕਿਉਂ? ਜਿਵੇਂ ਬੱਚਾ ਆਪਣੇ ਆਪ ਨੂੰ 18 ਮਹੀਨੇ ਤੋਂ ਕੋਹਾੜੇ ਦੇ ਘੁਮਿਆਰਾਂ ਦਾ ਮੁੰਡਾ ਦੱਸ ਰਿਹਾ ਸੀ ਤਾਂ ਉਸਨੂੰ ਬਿਸ਼ਨਗੜ ਦੇ ਘੁਮਿਆਰਾਂ ਦੇ ਘਰ ਕਿਉਂ ਲਿਜਾਇਆ ਗਿਆ? ਕੀ ਏਨੀ ਛੋਟੀ ਉਮਰ ਦਾ ਬੱਚਾ ਪੰਜਾਬ 'ਚ ਵਸਦੇ ਹਿੰਦੂ, ਸਿੱਖ ਜਾਂ ਮੁਸਲਮਾਨ ਆਦਿ ਦਾ ਫਰਕ ਜਾਣ ਸਕਦਾ ਹੈ?

# ਟਰੱਕ ਯੂਨੀਅਨ ਇੱਕ ਟਰੱਕ ਵਾਲੀ ਵੀ ਹੁੰਦੀ ਹੈ ?

*ਇਕਬਾਲ ਮੋਗਾ, ਗੁਰਭੇਜ ਭਿੰਡਰ*

ਪਿਛਲੇ ਦਿਨੀਂ ਪੰਜਾਬੀ ਦੇ ਜਗਰਾਉਂ ਤੋ ਛਪਦੇ ਇਕ ਲੋਕਲ ਹਫਤਾਵਾਰੀ ਅਖਬਾਰ 'ਜਗਰਾਉਂ ਦੀ ਆਵਾਜ਼' ਵਿੱਚ ਅਖੌਤੀ ਪੁਨਰ-ਜਨਮ ਸਬੰਧੀ ਖਬਰ ਨੂੰ ਪੜ੍ਹਕੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜੋਨ ਮੋਗਾ ਦੇ ਪ੍ਰਧਾਨ ਮਾ: ਇਕਬਾਲ ਸਿੰਘ ਅਤੇ ਜੋਨ ਕਮੇਟੀ ਮੈਂਬਰ ਗੁਰਭੇਜ ਸਿੰਘ ਪਿੰਡ ਭਿੰਡਰ ਕਲਾਂ ਪਹੁੰਚੇ। ਸਬੰਧਤ ਅਖਬਾਰ ਤੇ ਖ਼ਬਰ ਛਪਵਾਉਣ ਵਾਲੇ ਪੱਤਰਕਾਰ ਕੁਲਦੀਪ ਸਿੰਘ ਨੂੰ ਨਾਲ ਲੈ ਕੇ ਅਖੌਤੀ 'ਪੁਨਰ-ਜਨਮ' ਲੈ ਚੁੱਕੇ ਬੱਚੇ ਦੇ ਘਰ ਗਏ ਅਤੇ ਬੱਚੇ ਨੂੰ ਪੁਨਰ-ਜਨਮ ਸਬੰਧੀ ਹੇਠ ਲਿਖੇ ਸਵਾਲ ਪੁੱਛੇ, ਜਿੰਨ੍ਹਾਂ ਦਾ ਬੱਚਾ ਤਸੱਲੀਬਖਸ਼ ਜਵਾਬ ਨਹੀਂ ਦੇ ਸਕਿਆ। ਇਹੀ ਸਵਾਲ ਜਦੋਂ ਬੱਚੇ ਦੇ ਅਖੌਤੀ ਪਹਿਲਾਂ ਵਾਲੇ ਪਿੰਡ ਰੋਡੇ ਜਾ ਕੇ ਉਸਦੀ ਪਹਿਲੀ ਅਖੌਤੀ ਮਾਤਾ ਸਰਜੀਤ ਕੌਰ ਅਤੇ ਭਰਾ ਪ੍ਰੀਤਮ ਨੂੰ ਪੁੱਛੇ ਤਾਂ ਉਨ੍ਹਾਂ ਦੇ ਜਵਾਬ ਹੋਰ ਸਨ। ਬੱਚੇ ਨਾਲ ਕੀਤੇ ਗਏ ਸਵਾਲ -ਜਵਾਬ ਇਸ ਤਰ੍ਹਾਂ ਹਨ:-

ਪ੍ਰਸ਼ਨ : ਤੇਰਾ ਪਹਿਲਾਂ ਨਾਂ ਕੀ ਸੀ ?

ਉੱਤਰ : ਚੀਕੂ। (ਅਸਲ ਨਾਂ ਘੀਕਾ।)

ਪ੍ਰਸ਼ਨ : ਪਿਤਾ ਦਾ ਕੀ ਨਾਂ ਸੀ ?

ਉੱਤਰ : ਛਿੰਦਰ। (ਅਸਲ ਨਾਂ ਕਰਤਾਰ ਸਿੰਘ।)

ਪ੍ਰਸ਼ਨ : ਤੇਰੇ ਪਿਤਾ ਹੋਰੀ ਕਿੰਨੇ ਭਰਾ ਸਨ ?

ਉੱਤਰ : ਦੋ ਚਾਚੇ, ਤਾਏ ਚਾਰ। (ਅਸਲ ਵਿੱਚ ਚਾਚੇ ਤਿੰਨ ਸਨ ਤਾਇਆ ਕੋਈ ਨਹੀਂ ਸੀ।)

ਪ੍ਰਸ਼ਨ : ਮਾਤਾ ਦਾ ਕੀ ਨਾਂ ਸੀ ?

ਉੱਤਰ : ਛਿੰਦੀ। (ਅਸਲ ਨਾਂ ਸੁਰਜੀਤ ਕੌਰ।)

ਪ੍ਰਸ਼ਨ : ਤੇਰੇ ਨਾਨਕੇ ਕਿੱਥੇ ਸਨ ?

ਉੱਤਰ : ਰੋਡੇ ਲੰਡੇ। (ਅਸਲ ਵਿੱਚ ਝੰਡੇਆਣਾ।)

ਪ੍ਰਸ਼ਨ : ਤੇਰੇ ਘਰ ਦਾ ਮੂੰਹ ਕਿਹੜੇ ਪਾਸੇ ਸੀ ?

ਉੱਤਰ : ਚੜ੍ਹਦੇ ਪਾਸੇ ਵੱਲ (ਅਸਲ ਵਿੱਚ ਉੱਤਰ ਵੱਲ ਹੈ।)

ਪ੍ਰਸ਼ਨ : ਜ਼ਮੀਨ ਕਿੰਨੀ ਕੁ ਸੀ ?

ਉੱਤਰ : ਚਾਰ ਕਿੱਲੇ। (ਅਸਲ ਵਿੱਚ ਅੱਠ ਕਿੱਲੇ ਸੀ।)

ਪ੍ਰਸ਼ਨ : ਤੇਰੀ ਜਾਤ ਕੀ ਸੀ ?

ਉੱਤਰ : ਮਜ਼੍ਹਬੀ। (ਅਸਲ ਵਿੱਚ ਜੱਟ ਸੀ।)

ਪ੍ਰਸ਼ਨ : ਤੂੰ ਪੜ੍ਹਿਆ ਕਿੰਨੀਆਂ ਸੀ ?

ਉੱਤਰ : ਚਾਰ। (ਅਸਲ ਵਿੱਚ ਅੱਠ ਪਾਸ ਦਾ ਸਰਟੀਫੀਕੇਟ ਵੀ ਸੀ।)

ਪ੍ਰਸ਼ਨ : ਤੈਨੂੰ ਕਿਹੜਾ ਮਾਸਟਰ ਪੜ੍ਹਾਉਂਦਾ ਸੀ ?

ਉੱਤਰ : ਪਤਾ ਨਹੀਂ।

ਪ੍ਰਸ਼ਨ : ਤੇਰੇ ਕਿਹੜੇ ਕਿਹੜੇ ਆੜੀ ਸਨ ?

ਉੱਤਰ : ਪਤਾ ਨਹੀਂ।

ਪ੍ਰਸ਼ਨ : ਤੁਹਾਡੀ ਕਲਾਸ ਦਾ ਮਨੀਟਰ ਕੌਣ ਸੀ ?

ਉੱਤਰ : ਪਤਾ ਨਹੀਂ।

ਪ੍ਰਸ਼ਨ : ਟਰੱਕ ਯੂਨੀਅਨ ਕਿਹੜੇ ਸ਼ਹਿਰ ਵਿੱਚ ਸੀ ?

ਉੱਤਰ : ਪਤਾ ਨਹੀਂ। (ਇਹ ਬਾਘਾ ਪੁਰਾਣਾ 'ਚ ਹੈ।)

ਪ੍ਰਸ਼ਨ : ਟਰੱਕ ਯੂਨੀਅਨ ਦਾ ਪ੍ਰਧਾਨ ਕੌਣ ਸੀ ?

ਉੱਤਰ : ਮੈਂ ਨਿੰਮਾਂ। (ਅਸਲ ਵਿੱਚ ਘੀਲਾ ਸੀ।)

ਪ੍ਰਸ਼ਨ : ਤੇਰੇ ਟਰੱਕ ਦਾ ਨੰਬਰ ਕੀ ਸੀ ?

ਉੱਤਰ : ਚਾਰ।

ਪ੍ਰਸ਼ਨ : ਯੂਨੀਅਨ ਵਿੱਚ ਕਿੰਨੇ ਟਰੱਕ ਸੀ ?

ਉੱਤਰ : ਇੱਕ।

ਪ੍ਰਸ਼ਨ : ਤੁਸੀਂ ਕਿੰਨੇ ਭੈਣ ਭਰਾ ਸੀ ?

ਉੱਤਰ : ਚਾਰ। (ਅਸਲ ਵਿੱਚ ਕੋਈ ਭੈਣ ਨਹੀਂ ਸੀ।)

ਪ੍ਰਸ਼ਨ : ਤੇਰੀ ਜਨਮ ਤਰੀਕ ਕੀ ਸੀ ?

ਉੱਤਰ : ਪਤਾ ਨਹੀਂ।

ਪ੍ਰਸ਼ਨ : ਤੈਨੂੰ ਅੱਤਵਾਦੀਆਂ ਨੇ ਕਿਵੇਂ ਮਾਰਿਆ ?

ਉੱਤਰ : ਪਤਾ ਨਹੀਂ।

ਪ੍ਰਸ਼ਨ : ਜਦੋਂ ਤੈਨੂੰ ਮਾਰਿਆ ਉਦੋਂ ਟਾਈਮ ਕੀ ਸੀ ?

ਉੱਤਰ : ਪਤਾ ਨਹੀਂ।

ਪ੍ਰਸ਼ਨ : ਜਦੋਂ ਤੈਨੂੰ ਮਾਰਿਆ ਉਦੋਂ ਤੇਰੀ ਉਮਰ ਕਿੰਨੀ ਸੀ ?

ਉੱਤਰ : ਚਾਰ ਸਾਲ। (ਅਸਲ ਵਿੱਚ 32-33 ਸਾਲ ਸੀ।)

ਪ੍ਰਸ਼ਨ : ਮਰਨ ਤੋਂ ਪਹਿਲਾਂ ਤੂੰ ਮੋਨਾ ਸੀ ਜਾਂ ਜੂੜਾ ਰੱਖਿਆ ਸੀ ?

ਉੱਤਰ : ਜੂੜਾ ਸੀ। (ਅਸਲ ਵਿੱਚ ਮੋਨਾ ਰਹਿੰਦਾ ਸੀ।)

ਪ੍ਰਸ਼ਨ : ਤੇਰਾ ਪਹਿਲਾਂ ਵਿਆਹ ਹੋਇਆ ਸੀ ?

ਉੱਤਰ : ਨਹੀਂ। (ਅਸਲ ਵਿੱਚ ਹੋਇਆ ਸੀ। ਘਰਵਾਲੀ ਅਜੇ ਜਿੰਦਾ ਹੈ ਅਤੇ ਬਾਘੇ ਪੁਰਾਣੇ ਰਹਿੰਦੀ ਹੈ।)

ਪ੍ਰਸ਼ਨ : ਵਿਆਹ ਕਿਉਂ ਨਹੀਂ ਸੀ ਹੋਇਆ ?

ਉੱਤਰ : ਪਤਾ ਨਹੀਂ।

ਪੜਤਾਲੀਆ ਟੀਮ ਜਦੋਂ ਮਿਤੀ 6.4.2001 ਨੂੰ ਰੋਡੇ ਪਿੰਡ ਪਹੁੰਚੀ ਤਾਂ ਮੈਂਬਰ ਪੰਚਾਇਤ ਭੁਪਿੰਦਰ ਸਿੰਘ ਬਰਾੜ ਅਤੇ ਬਲਤੇਜ ਬੱਲੀ ਦੀ ਹਾਜ਼ਰੀ ਵਿੱਚ ਬੱਚੇ ਦੀ ਅਖੌਤੀ ਪਹਿਲੀ ਮਾਤਾ ਸੁਰਜੀਤ ਕੌਰ ਅਤੇ ਭਰਾ ਪ੍ਰੀਤਮ ਸਿੰਘ ਨੇ ਮੰਨਿਆ ਕਿ ਸਾਡਾ ਉਸ ਭਿੰਡਰ ਕਲਾਂ ਵਾਲੇ ਬੱਚੇ ਨਾਲ ਕੋਈ ਵਾਸਤਾ ਨਹੀਂ। ਉਨ੍ਹਾਂ ਕਿਹਾ ਕਿ ਸਾਨੂੰ ਇਸ ਅਖੌਤੀ ਕਹਾਣੀ ਪਿੱਛੇ ਕਿਸੇ ਤੀਜੇ ਵਿਅਕਤੀ ਦਾ ਹੱਥ ਲੱਗਦਾ ਹੈ ਜੋ ਬੱਚੇ ਨੂੰ ਜਾਣ ਬੁੱਝ ਕੇ ਸਿਖਾ ਕੇ ਸਾਡੇ ਕੋਲੋਂ ਪੈਸਾ ਜਾਂ ਜ਼ਮੀਨ ਹੜੱਪਣੀ ਚਾਹੁੰਦਾ ਹੈ। ਉਨ੍ਹਾਂ ਨੇ ਦੱਸਿਆ ਕਿ ਜੋ ਗੱਲਾਂ ਬਾਤਾਂ ਬੱਚਾ ਦੱਸਦਾ ਹੈ ਉਹ ਸਿਖਾਈਆਂ ਹੋਈਆਂ ਹਨ ਅਤੇ ਝੂਠੀਆਂ ਹਨ। ਸਾਨੂੰ ਉਨ੍ਹਾਂ ਗੱਲਾਂ 'ਤੇ ਕੋਈ ਵਿਸ਼ਵਾਸ ਨਹੀ। ਸੋ ਟੀਮ ਉਪਰੋਕਤ ਸਵਾਲ ਜੁਆਬ ਅਤੇ ਬੱਚੇ ਦੀ ਪਿਛਲੇ ਜਨਮ ਦੀ ਮਾਂ ਦੱਸੀ ਜਾਣ ਵਾਲੀ ਸੁਰਜੀਤ ਕੌਰ ਅਤੇ ਭਰਾ ਪ੍ਰੀਤਮ ਸਿੰਘ ਨਾਲ ਹੋਈ ਗੱਲਬਾਤ ਦੇ ਆਧਾਰ 'ਤੇ ਇਸ ਸਿੱਟੇ ਤੇ ਪਹੁੰਚੀ ਕਿ ਉਪਰੋਕਤ ਪੁਨਰ-ਜਨਮ ਦੀ ਕਹਾਣੀ ਜਾਣ ਬੁੱਝਕੇ ਬਣਾਈ ਗਈ ਹੈ ਅਤੇ ਭਿੰਡਰ ਕਲਾਂ ਜਿਸ ਘਰ ਬੱਚੇ ਦਾ ਦੁਬਾਰਾ ਹੋਇਆ ਦੱਸਿਆ ਜਾਂਦਾ ਸੀ। ਉਹ ਅਤੀ ਗਰੀਬ ਕਿਸਾਨ ਦਾ ਸੀ। ਉਸ ਕੋਲ ਸਿਰਫ ਇੱਕ ਕਿੱਲਾ ਜ਼ਮੀਨ ਦਾ ਸੀ ਅਤੇ ਕਿਸੇ ਹੋਰ ਦੇ ਘਰ ਕੰਮ ਕਰਕੇ ਗੁਜ਼ਾਰਾ ਕਰ ਰਿਹਾ ਸੀ। ਉਸ ਕਿਸਾਨ ਨੂੰ ਹੋਰ ਜ਼ਮੀਨ ਦੇ ਲਾਲਚ ਦੇ ਕੇ ਬੱਚੇ ਨੂੰ ਇਹ ਗੱਲਾਂ ਸਿਖਾਈਆਂ ਗਈਆਂ ਕਿ ਤੇਰਾ ਪਿੰਡ ਰੋਡੇ ਹੈ ਅਤੇ ਤੈਨੂੰ ਅੱਤਵਾਦੀਆਂ ਨੇ ਮਾਰ ਦਿੱਤਾ ਸੀ ਅਤੇ ਇੱਥੇ ਭਿੰਡਰੀਂ ਦੁਬਾਰਾ ਹੋਇਆ ਹੈ। ਤੂੰ ਆਪਣੇ ਪਹਿਲੇ ਘਰ ਰੋਡੇ ਚਲਾ ਜਾ। ਅਗਰ ਬੱਚਾ ਉਥੇ ਯਾਨੀ ਰੋਡੇ ਰਹਿਣ ਲੱਗ ਜਾਵੇ ਤਾਂ ਉਸ ਦੇ ਜ਼ਮੀਨ ਦੇ ਆਉਂਦੇ ਹਿੱਸੇ ਨੂੰ ਜਾਂ ਜ਼ਮੀਨ ਬਦਲੇ ਆਉਂਦੇ ਪੈਸਿਆਂ ਨੂੰ ਹੜੱਪਿਆ ਜਾ ਸਕੇ।

# ਜ਼ਿੰਦਾ ਫੌਜੀ ਦੀ ਰੂਹ

*ਬਲਬੀਰ ਸਿੰਘ ਪਰਵਾਨਾ*

ਇਹ ਗੱਲ ਸਾਲ 1999 ਦੇ ਨਵੰਬਰ ਮਹੀਨੇ ਦੀ ਹੈ। ਪੰਜਾਬ ਦੀਆਂ ਕੁਝ ਅਖ਼ਬਾਰਾਂ ਵਿੱਚ ਜਿਲਾ ਕਪੂਰਥਲਾ ਦੇ ਪਿੰਡ ਕੂਕਾ ਤਲਵੰਡੀ ਦੇ ਇੱਕ ਮ੍ਰਿਤਕ ਫੌਜੀ ਹਰਭਜਨ ਸਿੰਘ ਦੀ 'ਰੂਹ' ਦੇ ਚਮਤਕਾਰਾਂ ਦੀਆਂ ਕਹਾਣੀਆਂ ਛਪਣ ਕਰਕੇ ਇਲਾਕੇ ਭਰ 'ਚ ਚਰਚਾ ਚੱਲੀ। ਇਹ ਫੌਜੀ ਦੋ-ਢਾਈ ਸਾਲ ਫੌਜ ਦੀ ਨੌਕਰੀ ਕਰਨ ਪਿੱਛੋਂ ਲਗਭਗ 31 ਸਾਲ ਪਹਿਲਾਂ ਅਚਾਨਕ ਇਕ ਨਦੀ 'ਚ ਰੁੜ ਕੇ ਸਦਾ ਲਈ ਵਿਛੜ ਗਿਆ ਸੀ।

ਇਸ ਦੀ ਪਰਖ-ਪੜਤਾਲ ਕਰਨ ਲਈ 'ਅਜੀਤ' ਦੀ ਇੱਕ ਟੀਮ ਜਿਸ ਵਿੱਚ ਇਸ ਪੱਤਰਕਾਰ ਤੋਂ ਬਿਨ੍ਹਾਂ ਤਰਸੇਮ ਸਿੰਘ ਲਾਲੂ ਘੁੰਮਣ, ਜਸਮੇਲ ਸਿੰਘ, ਬਲਵੀਰ ਸਿੰਘ ਸੰਧੂ ਅਤੇ ਤਰਕਸ਼ੀਲ ਸੁਸਾਇਟੀ ਦੀ ਕਪੂਰਥਲਾ ਇਕਾਈ ਦੇ ਆਗੂ ਤੇਜਪਾਲ ਸਿੰਘ ਦੀ ਅਗਵਾਈ 'ਚ ਇਕ ਵਫਦ ਪਿੰਡ ਕੂਕਾ ਪਹੁੰਚੇ। ਕੁਦਰਤੀ ਇਸ ਦਿਨ ਐਤਵਾਰ ਹੋਣ ਕਰਕੇ 'ਬਾਬਾ ਹਰਭਜਨ ਸਿੰਘ' ਦੇ ਕਮਰੇ 'ਚ ਕਾਫੀ ਗਿਣਤੀ ਵਿੱਚ ਸੰਗਤਾਂ ਆਈਆਂ ਹੋਈਆਂ ਸਨ। ਬਾਬੇ ਦੇ ਚਮਤਕਾਰਾਂ ਦੇ ਕਿੱਸੇ ਸੁਣ ਸੁਣਾ ਕੇ ਨਿਹਾਲ ਹੋ ਰਹੀਆਂ ਸਨ। ਇਸ ਟੀਮ ਦੇ ਉਥੇ ਜਾਣ 'ਤੇ ਮਾਹੌਲ ਕੁਝ ਸ਼ੱਕੀ ਜਿਹਾ ਬਣ ਗਿਆ। ਸਾਡੇ ਇਹ ਵਿਸ਼ਵਾਸ ਦਿਵਾਉਣ 'ਤੇ ਕਿ ਅਸੀਂ ਤਾਂ 'ਬਾਬਾ ਜੀ' ਦੇ ਬਾਰੇ ਸੁਣ ਕੇ ਪੂਰੀ ਸ਼ਰਧਾ ਨਾਲ ਦਰਸ਼ਨ ਕਰਨ ਆਏ ਹਾਂ ਤਾਂ ਉਹਨਾਂ ਨੇ ਸਾਨੂੰ ਗੱਲਾਂ ਬਾਤਾਂ 'ਚ ਸ਼ਾਮਿਲ ਕਰ ਲਿਆ। ਕਮਰੇ ਵਿਚਲੀ ਸਾਰੀ ਸਥਿਤੀ ਨੂੰ ਜਾਂਚ ਕੇ ਬਾਬਾ ਹਰਭਜਨ ਸਿੰਘ ਦੀ ਭਰਜਾਈ ਤੋਂ ਫੌਜ ਵੱਲੋਂ ਜਾਰੀ ਕੀਤੀ ਪੈਨਸ਼ਨ ਬੁੱਕ ਦੀ ਮੰਗ ਕੀਤੀ ਤਾਂ ਕਾਫੀ ਝਿਜਕਣ ਤੋਂ ਪਿਛੋਂ ਉਸਨੇ ਲਿਆ ਕੇ ਦਿੱਤੀ। ਇਸ ਵਿੱਚ ਸਿਪਾਹੀ ਹਰਭਜਨ ਸਿੰਘ ਦੀ 4 ਅਕਤੂਬਰ, 1968 ਨੂੰ ਅਚਾਨਕ ਮੌਤ ਪਿੱਛੋਂ ਉਸਦੀ ਮਾਤਾ ਨੂੰ ਪਰਿਵਾਰਕ ਪੈਨਸ਼ਨ ਜਾਰੀ ਕੀਤੀ ਗਈ ਸੀ। ਸਾਡੇ ਵੱਲੋਂ ਬੀਬੀ ਸੱਤਿਆ ਕੌਰ ਅਤੇ ਸੰਗਤ ਦਾ ਧਿਆਨ ਇਸ ਗੱਲ ਵੱਲ ਦਿਵਾਇਆ ਗਿਆ ਕਿ ਇੱਕ ਪਾਸੇ ਤਾਂ ਫੌਜੀ ਅਧਿਕਾਰੀਆਂ ਨੇ ਭਜਨ ਸਿੰਘ ਨੂੰ ਸਰੀਰਕ ਤੌਰ 'ਤੇ ਹਾਜ਼ਰ ਨਾਜ਼ਰ ਗਿਣ ਕੇ ਉਸ ਨੂੰ ਸੂਬੇਦਾਰ ਮੇਜਰ ਅਤੇ ਪਿੱਛੋਂ ਆਨਰੇਰੀ ਕੈਪਟਨ ਦੇ ਅਹੁਦੇ ਤੱਕ ਤਰੱਕੀ ਦਿੱਤੀ ਹੈ ਅਤੇ ਦੂਜੇ ਪਾਸੇ ਉਸਨੂੰ ਲੇਖਾ ਸ਼ਾਖਾ ਵੱਲੋਂ ਇਸ ਸਿਪਾਹੀ ਨੂੰ ਮ੍ਰਿਤਕ ਕਰਾਰ ਦੇ ਕੇ ਉਸ ਦੀ ਫੈਮਲੀ ਪੈਨਸ਼ਨ ਦਿੱਤੀ ਗਈ ਹੈ ਜਿਸ ਤੋਂ ਸਾਫ ਜ਼ਾਹਿਰ ਹੈ ਕਿ ਜੇਕਰ ਬਾਬਾ ਭਜਨ ਸਿੰਘ ਅਜੇ ਵੀ ਜਿਉਂਦਾ ਜਾਗਦਾ ਹੈ ਤਾਂ ਉਸਦੀ ਪੈਨਸ਼ਨ ਦੀ ਥਾਂ 'ਤੇ ਉਸਦੀ ਮਹੀਨਾਵਾਰ ਤਨਖਾਹ ਦੇਣੀ ਬਣਦੀ ਹੈ। ਇਸ ਦੇ ਨਾਲ ਹੀ ਪਿਛਲੇ ਇਕੱਤੀ ਸਾਲ ਦੀ

ਤਨਖਾਹ ਦਾ ਬਣਦਾ ਬਕਾਇਆ ਵੀ ਮਿਲਣਾ ਚਾਹੀਦਾ ਹੈ। ਇਸ ਦਲੀਲ ਨੇ ਮ੍ਰਿਤਕ ਭਜਨ ਸਿੰਘ ਦੀ ਭਾਬੀ ਸੱਤਿਆ ਕੌਰ ਅਤੇ ਸ਼ਰਧਾਲੂਆਂ ਨੂੰ ਚੱਕਰ 'ਚ ਪਾ ਦਿੱਤਾ ਅਤੇ "ਭਾਈ ਇਹ ਗੱਲ ਅਖਬਾਰ 'ਚ ਜ਼ਰੂਰ ਲਿਖਿਓ" ਦੀਆਂ ਆਵਾਜ਼ਾਂ ਆਉਣ ਲੱਗੀਆਂ। ਸਾਡੀ ਇਸ ਗੱਲ ਨੇ ਮਾਹੌਲ ਕਾਫੀ ਸ਼ਾਜਗਾਰ ਬਣਾ ਦਿੱਤਾ ਅਤੇ ਸਾਨੂੰ ਅੱਗੇ ਪੜਤਾਲ ਕਰਨ 'ਚ ਕੋਈ ਦਿੱਕਤ ਨਾ ਆਈ। ਗੱਲਾਂ ਗੱਲਾਂ 'ਚੋਂ ਹੇਠ ਲਿਖੇ ਤੱਥ ਸਾਫ ਹੋਏ:-

ਪਹਿਲਾਂ ਤਾਂ ਬਾਬੇ ਦੇ ਬਿਸਤਰੇ 'ਤੇ ਪੈਣ ਵਾਲੇ ਵੱਟਾਂ ਦੀ ਗੱਲ ਸਾਫ ਕੀਤੀ ਗਈ। ਬੀਬੀ ਸੱਤਿਆ ਕੌਰ ਨੇ ਦੱਸਿਆ ਕਿ ਉਹ ਤਾਂ ਸਵੇਰੇ ਚਾਦਰ ਬਦਲ ਦਿੰਦੇ ਹਨ ਪਰ ਵੱਟ ਕਦੇ ਨਹੀਂ ਦੇਖੇ। ਬਾਬਾ ਜੀ ਛੁੱਟੀ ਆ ਕੇ ਕਿਸੇ ਪਰਿਵਾਰਕ ਮੈਂਬਰ ਨਾਲ ਗੱਲਬਾਤ ਨਹੀਂ ਕਰਦੇ ਅਤੇ ਨਾ ਹੀ ਤੁਰੇ ਫਿਰਦੇ ਮਹਿਸੂਸ ਹੁੰਦੇ ਹਨ। ਪਰਿਵਾਰਕ ਕੰਮ ਧੰਦੇ ਕਰਨ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਬਾਬਾ ਜੀ ਜਿਸ ਨੂੰ ਵੀ ਮਿਲਦੇ ਹਨ, ਸੁਪਨੇ 'ਚ ਹੀ ਮਿਲਦੇ ਹਨ।

ਇਸ ਤੋਂ ਇਲਾਵਾ ਕੁੱਝ ਹੋਰ ਸਵਾਲ ਜਿਵੇਂ ਬਾਬਾ ਜੀ ਦੇ ਦਸ, ਨੌ, ਅੱਠ ਅਤੇ ਸੱਤ ਨੰਬਰ ਦੇ ਵੱਖ ਵੱਖ ਜੋੜਿਆਂ ਅਤੇ ਵੱਖ ਵੱਖ ਸ਼ਾਈਜ਼ਾਂ ਦੀਆਂ ਵਰਦੀਆਂ ਬਾਰੇ ਅਸੀਂ ਸ਼ਰਧਾਲੂਆਂ ਕੋਲ ਸਵਾਲ ਖੜ੍ਹਾ ਕੀਤਾ ਕਿ ਇਹ ਇੱਕ ਹੀ ਆਦਮੀ ਦੇ ਮੇਚ ਕਿਵੇਂ ਵੀ ਨਹੀਂ ਆ ਸਕਦੇ? ਇਸ ਨਾਲ ਸਭ ਨੇ ਸਹਿਮਤੀ ਪ੍ਰਗਟ ਕੀਤੀ। ਸਾਰੇ ਪਿੰਡ ਦੀ ਬਿਜਲੀ ਬੰਦ ਹੋਣ ਉਪਰੰਤ ਬਾਬੇ ਦੇ ਕਮਰੇ ਦਾ ਪੱਖਾ ਚੱਲਣ ਅਤੇ ਡਾਂਗ ਨਾਲ ਰੋਕਣ 'ਤੇ ਵੀ ਨਾ ਰੁਕਣ ਸਬੰਧੀ ਸ਼ਰਧਾਲੂਆਂ ਦੀ ਹਾਜ਼ਰੀ 'ਚ ਪੁੱਛਿਆ ਗਿਆ ਕਿ ਪਹਿਲੀ ਗੱਲ ਤਾਂ ਇਹ ਹੈ ਕਿ ਜਦ ਪਤਾ ਹੋਵੇ ਕਿ ਇਹ ਬਾਬੇ ਦੀ ਕ੍ਰਿਪਾ ਨਾਲ ਹੀ ਵਾਪਰ ਰਿਹਾ ਹੈ, ਉਸ ਹਾਲਤ 'ਚ ਚਲਦੇ ਪੱਖੇ ਨੂੰ ਡਾਂਗ ਨਾਲ ਰੋਕਣ ਵਾਲੇ ਆਦਮੀ ਨੂੰ ਬਾਬੇ ਦੀ ਕਰੋਪੀ ਤੋਂ ਕੋਈ ਡਰ ਨਹੀਂ ਆਉਂਦਾ? ਕੀ ਤੇਜ਼ ਰਫਤਾਰ ਨਾਲ ਚੱਲ ਰਹੇ ਪੱਖੇ 'ਚ ਡਾਂਗ ਫਸਾਉਂਣ ਨਾਲ ਉਸਦੇ ਬਲੇਡ ਵਿੰਗੇ ਨਹੀਂ ਸਨ ਹੋਏ? ਅਤੇ ਕੀ ਅਸੀਂ ਉਸ ਮਹਾਂ-ਪੁਰਖ ਦੇ ਦਰਸ਼ਨ ਕਰ ਸਕਦੇ ਹਾਂ ਜਿਸ ਦੀ ਹਾਜ਼ਰੀ 'ਚ ਪੱਖੇ 'ਚ ਡਾਂਗ ਫਸਾਈ ਹੋਵੇ? ਇਨ੍ਹਾਂ ਸਾਰੇ ਜਵਾਬਾਂ ਨੂੰ ਟਾਲ ਦਿੱਤਾ ਗਿਆ ਅਤੇ ਪਿੰਡ 'ਚੋ ਇਸ ਘਟਨਾ ਦੇ ਜਾਮਨ ਵਜੋਂ ਕੋਈ ਵਿਅਕਤੀ ਪੇਸ਼ ਨਾ ਕਰ ਸਕੇ। ਬਿਰਧ ਅਤੇ ਨਜ਼ਰ-ਵਿਹੂਣੀ ਮਾਤਾ ਅਮਰ ਕੌਰ ਨੂੰ ਇਹ ਪੁੱਛਿਆ ਗਿਆ ਕਿ ਹੁਣ ਜਦੋਂ ਉਸਦਾ ਪੁੱਤਰ ਛੁੱਟੀ ਆਇਆ ਹੈ ਤਾਂ ਉਸ ਨਾਲ ਦੁੱਖ-ਸੁੱਖ ਫਰੋਲਦਾ ਹੋਵੇਗਾ। ਇਸਦੇ ਜਵਾਬ ਵਿੱਚ ਮਾਤਾ ਨੇ ਇਨਕਾਰ ਕਰਦਿਆਂ ਕਿਹਾ ਕਿ ਉਸਨੂੰ ਪਤਾ ਲੱਗ ਜਾਂਦਾ ਹੈ ਕਿ ਉਹ ਆ ਗਿਆ ਹੈ, ਪਰ ਉਹ ਉਸ ਨਾਲ ਕਦੇ ਕੋਈ ਗੱਲ ਨਹੀਂ ਕਰਦਾ।

ਪਤਾ ਕਿਵੇਂ ਲਗਦਾ ਹੈ? ਇਸਦੇ ਜਵਾਬ 'ਚ ਉਸਨੇ ਸਿਰਫ ਇਹ ਹੀ ਕਿਹਾ ਕਿ 'ਮੈਨੂੰ ਪਤਾ ਲੱਗ ਜਾਂਦਾ ਹੈ'। ਜਦੋਂ ਮਾਤਾ ਤੋਂ ਪੁੱਛਿਆ ਗਿਆ ਕਿ ਕੀ ਕਦੀ ਉਨ੍ਹਾਂ ਨੇ ਆਪਣੀਆਂ ਅੱਖਾਂ ਦੀ ਜੋਤ ਠੀਕ ਕਰਾਉਣ ਬਾਰੇ ਉਸਨੂੰ ਕਦੀ ਕਿਹਾ ਹੈ, ਤਾਂ ਮਾਤਾ ਜੀ ਹਰਖ ਕੇ ਬੋਲੀ ਕਿ ਉਸਨੂੰ ਤਾਂ ਸਿਰਫ ਉਹ ਸੁਪਨੇ 'ਚ ਹੀ ਮਿਲਦਾ ਹੈ, ਬਿਲਕੁਲ ਉਹੋ ਜਿਹਾ ਜਿਹੋ-ਜਿਹਾ ਭਰਤੀ ਹੋਇਆ ਸੀ, ਅਣ-ਦਾਹੜੀਆ ਜਿਹਾ।

ਇਸ ਵਾਰਤਾਲਾਪ ਤੋਂ ਸਾਰੀ ਗੱਲ ਸਾਫ ਹੋ ਗਈ ਕਿ ਇਸ ਘਰ ਵਿੱਚ ਭਜਨ ਸਿੰਘ ਨਾਮੀ ਵਿਅਕਤੀ ਦੀ ਕੋਈ ਰੂਹ ਨਹੀਂ ਆਉਂਦੀ। ਬੀਬੀ ਸੱਤਿਆ ਕੌਰ ਨੂੰ ਪੁੱਛਿਆ ਗਿਆ ਕਿ ਕੀ ਬਾਬਾ ਜੀ ਇਸ ਕਮਰੇ ਦੇ ਦਰਵਾਜ਼ੇ ਆਪ ਬੰਦ ਕਰਦੇ ਹਨ ਜਾਂ ਤੁਸੀਂ ਹੀ ਰਾਤ ਨੂੰ ਬੰਦ ਕਰਕੇ ਸਵੇਰੇ ਖੋਲ ਦਿੰਦੇ ਹੋ? ਉਸਨੇ ਜਵਾਬ ਵਿੱਚ ਦੱਸਿਆ "ਅਸੀਂ ਹੀ ਬੰਦ ਕਰਦੇ ਹਾਂ ਅਤੇ ਸਵੇਰੇ ਅਸੀਂ ਹੀ ਖੋਲਦੇ ਹਾਂ।" ਇਸ ਤਰ੍ਹਾਂ ਫੌਜੀਆਂ ਵੱਲੋਂ ਪ੍ਰਚਾਰੀ ਜਾਂਦੀ ਇਹ ਗੱਲ ਕਿ ਬਾਬਾ ਜੀ ਜੀਪ ਦੀ ਬਾਰੀ ਆਪ ਖੋਲ ਕੇ ਜੀਪ 'ਚ ਬੈਠਦੇ ਹਨ ਆਪਣੇ ਆਪ ਹੀ ਰੱਦ ਹੋ ਗਈ। ਬਿਸਤਰੇ 'ਤੇ ਵੱਟ ਨਾ ਪੈਣ ਵਾਲੀ ਗੱਲ ਵੀ ਇਹ ਸਿੱਧ ਕਰਦੀ ਹੈ ਕਿ ਜੀਪ ਦੀ ਸੀਟ 'ਤੇ ਭਾਰ ਪੈਣ ਨਾਲ ਇਸਦੇ ਲਿਫਣ ਦੀ ਗੱਲ ਵੀ ਬੇਬੁਨਿਆਦ ਤੇ ਮਨਘੜ੍ਹਤ ਹੈ।

ਫੌਜ 'ਚ ਜਾਂ ਕਿਸੇ ਵੀ ਸਰਕਾਰੀ ਮਹਿਕਮੇ 'ਚ ਸਿਰਫ ਜਿੰਦਾ ਵਿਅਕਤੀ ਨੂੰ ਹੀ ਤਰੱਕੀ ਮਿਲ ਸਕਦੀ ਹੈ, ਪਰ ਸਿਪਾਹੀ ਭਜਨ ਸਿੰਘ ਨੂੰ ਮੌਤ ਉਪਰੰਤ ਤਰੱਕੀ ਕਿਸ ਆਧਾਰ 'ਤੇ ਦਿੱਤੀ ਜਾਂਦੀ ਰਹੀ? ਇਸ ਗੱਲ ਦਾ ਜਵਾਬ ਲੱਭਣ ਲਈ ਫੌਜ ਦੀ 70 ਮਾਊਨਟੇਨ ਡਵੀਜ਼ਨ ਦੇ ਐਡਜੂਟੈਂਟ ਦੇ ਇਕ ਸਾਬਕਾ ਅਧਿਕਾਰੀ ਨਾਲ ਸੰਪਰਕ ਕੀਤਾ ਗਿਆ। ਉਨ੍ਹਾਂ ਦੱਸਿਆ ਕਿ ਇਹ ਹਾਲਤ ਦਾ ਕਜੋੜ ਹੈ। ਉਨ੍ਹਾਂ ਦੱਸਿਆ ਕਿ ਇਸ ਮ੍ਰਿਤਕ ਬਾਰੇ ਕਈ ਕਿਸਮ ਦੀਆਂ ਭੈਭੀਤ ਕਹਾਣੀਆਂ ਚੱਲਣ 'ਤੇ ਅਤੇ ਇਨ੍ਹਾਂ ਤੋਂ ਡਰਦਿਆਂ ਸਬੰਧਤ ਫੌਜੀ ਅਧਿਕਾਰੀਆਂ ਨੇ ਇਸ ਨੂੰ ਜਿੰਦਾ ਦਿਖਾਉਂਣ ਵਿੱਚ ਹੀ ਆਪਣੀ ਬੇਹਤਰੀ ਸਮਝੀ।

ਇਸ ਘਟਨਾ-ਕ੍ਰਮ ਦਾ ਸਭ ਤੋਂ ਰੌਚਕ ਪਹਿਲੂ ਉਦੋਂ ਸਾਹਮਣੇ ਆਇਆ ਜਦ ਇਸ ਫੌਜੀ ਰੂਹ ਦੀ ਸੀਨੀਆਰਤਾ ਮੁਤਾਬਿਕ ਉਸਨੂੰ ਸੂਬੇਦਾਰ ਮੇਜਰ ਵਜੋਂ ਪਦ-ਉਨਤ ਕਰਨ ਦੀ ਵਾਰੀ ਆਈ। ਇਸ 'ਚ ਸਮੱਸਿਆ ਇਹ ਸੀ ਕਿ ਫੌਜੀ ਨਿਯਮਾਂ ਅਤੇ ਪ੍ਰਵਾਨਿਤ ਆਸਾਮੀਆਂ ਮੁਤਾਬਿਕ ਇੱਕ ਪਲਟਨ 'ਚ ਦੋ ਸੂਬੇਦਾਰ ਮੇਜਰ ਕੰਮ ਨਹੀਂ ਕਰ ਸਕਦੇ। ਇਸ ਲਈ ਦਿਲਚਸਪੀ ਵਾਲੀ ਗੱਲ ਇਹ ਸੀ ਕਿ ਬਾਬੇ ਦੀ ਰੂਹ ਹੀ ਚਾਰ ਸਾਲ ਸੂਬੇਦਾਰ ਮੇਜਰ ਦੀ ਡਿਊਟੀ ਨਿਭਾਉਂਦੀ ਰਹੀ। ਜਾਂ ਦੂਸਰੇ ਸ਼ਬਦਾਂ 'ਚ ਪਲਟਨ ਸੂਬੇਦਾਰ ਮੇਜਰ ਤੋਂ ਬਿਨਾਂ

ਹੀ ਡੰਗ ਸਾਰਦੀ ਰਹੀ। ਅਨਰੇਰੀ ਅਹੁਦਾ ਕਿਸੇ ਸੇਵਾ ਮੁਕਤ ਹੋਣ ਵਾਲੇ ਅਧਿਕਾਰੀ ਨੂੰ ਹੀ ਦਿੱਤਾ ਜਾਂਦਾ ਹੈ। ਫਿਰ ਬਾਬੇ ਨੂੰ ਆਨਰੇਰੀ ਕੈਪਟਨ ਕਿਉਂ ਬਣਾ ਦਿੱਤਾ ਗਿਆ ? ਕੈਪਟਨ ਕਿਉਂ ਨਹੀਂ ਜਦੋਂ ਕਿ ਉਹ ਡਿਊਟੀ ਕਰ ਰਿਹਾ ਸੀ। ਇਸ ਦੇ ਜਵਾਬ 'ਚ ਉਨ੍ਹਾਂ ਦੱਸਿਆ ਕਿ ਬਾਬੇ ਨੂੰ ਸੂਬੇਦਾਰ ਮੇਜਰ ਦੀ ਚਾਰ ਸਾਲਾ ਮਿਆਦ ਤੋਂ ਪਿਛੋਂ ਬਕਾਇਦਾ ਤੌਰ 'ਤੇ ਸੇਵਾ ਮੁੱਕਤ ਕਰਕੇ ਇਕ ਰੈਂਕ ਵਧਾ ਕੇ ਆਨਰੇਰੀ ਕੈਪਟਨ ਬਣਾਇਆ ਗਿਆ। ਅੱਜ ਕੱਲ ਉਹ ਪ੍ਰਾਈਵੇਟ ਤੌਰ 'ਤੇ ਫੀਲਡ ਸਕਿਊਰਟੀ ਅਫਸਰ ਵਜੋਂ ਕੰਮ ਕਰ ਰਹੇ ਹਨ।

ਉਪਰੋਕਤ ਸਮੁੱਚੀ ਜਾਣਕਾਰੀ ਪ੍ਰਾਪਤ ਕਰਨ ਉਪਰੰਤ ਤਰਕਸ਼ੀਲਾਂ ਅਤੇ ਪੱਤਰਕਾਰਾਂ ਦੀਆਂ ਟੀਮਾਂ ਇਸ ਸਿੱਟੇ ਤੇ ਪਹੁੰਚੀਆਂ ਕਿ ਕਮਜ਼ੋਰ ਮਾਨਸਿਕਤਾ ਵਾਲੇ ਫੌਜੀ ਅਧਿਕਾਰੀਆਂ ਨੇ ਵਹਿਮਾਂ ਭਰਮਾਂ ਦਾ ਸ਼ਿਕਾਰ ਹੋਣ ਕਰਕੇ ਸਿਰਫ ਸੁਪਨਿਆਂ 'ਚ ਪ੍ਰਾਪਤ ਜਾਣਕਾਰੀ ਦੇ ਡਰ ਕਾਰਨ ਸਮੁੱਚੀ ਫੌਜ ਅਤੇ ਆਮ ਲੋਕਾਂ ਨੂੰ ਵਹਿਮਾਂ ਦੇ ਚੱਕਰ 'ਚ ਪਾਉਣ ਦਾ ਗੁਨਾਹ ਕੀਤਾ। ਦੁਨੀਆਂ ਭਰ ਦੀਆਂ ਫੌਜਾਂ 'ਚ ਅਜਿਹੇ ਕੀਰਤੀਮਾਨ ਦੀ ਮਿਸਾਲ ਕਿਤੇ ਨਹੀਂ ਮਿਲਦੀ। ਫੌਜ ਵੱਲੋਂ ਇਸ ਰੂਹ ਨੂੰ ਤਰੱਕੀਆਂ ਦੇਣੀਆਂ, ਕੁਆਰਟਰ ਅਲਾਟ ਕਰਨਾ, ਚਾਰ ਅਰਦਲੀ ਤੈਨਾਤ ਕਰਨੇ, ਛੁੱਟੀ ਆਉਂਣ ਵੇਲੇ ਗੱਡੀ 'ਚ ਸਲੀਪਰ ਬੁੱਕ ਕਰਾਉਂਣੇ, ਸੇਵਾ ਮੁੱਕਤੀ ਤੋਂ ਮਗਰੋਂ ਫੀਲਡ ਸਕਿਊਰਟੀ ਅਫਸਰ ਵਜੋਂ ਨਵੀਂ ਨਿਯੁਕਤੀ ਵਰਗੀਆਂ ਕਾਰਵਾਈਆਂ ਕਰਨੀਆਂ ਅਤੇ ਲੇਖਾ ਸ਼ਾਖਾ ਵੱਲੋਂ ਉਸਨੂੰ ਸਿਰਫ ਸਿਪਾਹੀ ਦੀ ਪੈਨਸ਼ਨ ਹੀ ਦੇਣੀ, ਇਹ ਸੱਭ ਆਪਾ-ਵਿਰੋਧੀ ਗੱਲਾਂ ਹਨ।

ਉਪਰੋਕਤ ਸਾਰੇ ਤੱਥਾਂ ਤੋਂ ਇਹ ਸਾਬਤ ਹੋ ਗਿਆ ਹੈ ਕਿ ਫੌਜ ਨੇ ਇਹ ਸਾਰਾ ਕੁਝ ਐਵੇਂ ਵਹਿਮ ਅਤੇ ਭਰਮ ਅਧੀਨ ਹੀ ਕੀਤਾ। ਉਹ ਉਸਨੂੰ ਜਿੰਦਾ ਵੀ ਦਿਖਾਉਂਦੇ ਰਹੇ ਅਤੇ ਉਸਦੇ ਮ੍ਰਿਤਕ ਹੋ ਜਾਣ ਕਰਕੇ ਉਸਦੀ ਰੂਹ ਨੂੰ ਵੀ ਪ੍ਰਵਾਨ ਕਰਦੇ ਰਹੇ। ਭਾਵੇਂ ਰੂਹ ਆਦਿ ਕੋਈ ਚੀਜ਼ ਨਹੀਂ ਹੁੰਦੀ ਪਰ ਜਿਹੜੇ ਇਹ ਮੰਨਦੇ ਵੀ ਹਨ ਉਹ ਵੀ ਮਰੇ ਦੀ ਰੂਹ ਮੰਨਦੇ ਹਨ, ਫਿਰ ਜ਼ਿੰਦਾ ਫੌਜੀ ਦੀ ਰੂਹ ਕਿਵੇਂ ਬਣੀ ?

ਸੋ ਸਾਰੇ ਪੁੱਛ-ਪੜਤਾਲ ਤੋਂ ਬਾਅਦ ਪੜਤਾਲ ਟੀਮ ਨੇ ਇਹ ਸਾਬਤ ਕਰ ਦਿੱਤਾ ਕਿ ਅਸਲ ਵਿੱਚ ਇਹ ਸਾਰੀ ਕਹਾਣੀ ਮਨੋ-ਭਰਮ ਦਾ ਸ਼ਿਕਾਰ ਹੋਏ ਫੌਜੀ ਅਧਿਕਾਰੀਆਂ ਦੀ ਪ੍ਰਚਾਰੀ ਤੇ ਲਾਗੂ ਕੀਤੀ ਮਨ-ਘੜਤ ਕਹਾਣੀ ਸੀ। ਰਹੀ ਗੱਲ ਉਸਦੇ ਪਰਿਵਾਰ ਵਾਲਿਆਂ ਦੀ, ਉਹਨਾਂ ਦੇ ਤਾਂ ਇਸ ਚਰਚਾ ਚੱਲਣ ਨਾਲ ਦੋਨੋਂ ਹੱਥਾਂ 'ਚ ਲੱਡੂ ਸਨ, ਇਸ ਲਈ ਉਨ੍ਹਾਂ ਨੇ ਤਾਂ ਇਹ ਫੈਲਾਉਣੀ ਹੀ ਸੀ।

# ਪੁਨਜ-ਜਨਮ ਇੱਕ ਬੇਹੂਦਾ ਵਹਿਮ

*ਮੂਲ: ਸੈਨਲ ਐਡਮਾਰਕੂ*

*ਅਨੁ: ਤੇਜਿੰਦਰ ਸ਼ਹਰੀ*

ਪ੍ਰਾਚੀਨ ਸਮਿਆਂ ਵਿੱਚ ਮਨੁੱਖ ਕੋਲ 'ਮੌਤ' ਦੀ ਕੋਈ ਵਿਆਖਿਆ ਨਹੀਂ ਸੀ। ਇਸੇ ਡਰ ਤੋਂ ਉਹ 'ਅਮਰ' ਹੋਣ ਦੀ ਇੱਛਾ ਰੱਖਦਾ ਸੀ ਕਿ ਕੁਝ ਮੰਤਰਾਂ ਜਾਂ ਵਿਧੀਆਂ ਨਾਲ ਮੁਰਦੇ ਵਿੱਚ ਜਾਨ ਪਾਈ ਜਾ ਸਕਦੀ ਹੈ। ਲਗਭਗ ਸਾਰੇ ਪ੍ਰਾਚੀਨ ਧਾਰਮਿਕ ਗ੍ਰੰਥਾਂ ਵਿੱਚ, ਮੁਰਦੇ 'ਚ ਅਨੰਤ ਜ਼ਿੰਦਗੀ ਪਾਉਣ ਬਾਰੇ ਪ੍ਰਾਰਥਨਾਵਾਂ ਦਰਜ ਹਨ। ਪਰ ਪੁਨਰ-ਜਨਮ ਦਾ ਸਿਧਾਂਤ, ਜਿਸਦੇ ਅਨੁਸਾਰ ਮੌਤ ਤੋਂ ਬਾਅਦ ਆਤਮਾ ਇਕ ਸਰੀਰ ਤੋਂ ਦੂਜੇ ਸਰੀਰ ਵਿੱਚ ਪ੍ਰਵੇਸ਼ ਕਰ ਜਾਂਦੀ ਹੈ, ਪਹਿਲੀ ਵਾਰ ਯੂਨਾਨੀਆਂ ਨੇ ਹੀ ਪ੍ਰਚੱਲਿਤ ਕੀਤਾ। ਇਹੀ ਵਿਸ਼ਵਾਸ ਆਪਣੀ ਮੁੱਢਲੀ ਹਾਲਤ ਵਿੱਚ ਆਸਟਰੇਲੀਆ, ਅਫਰੀਕਨ ਕਬੀਲਿਆਂ ਅਤੇ ਅਮਰੀਕਾ ਦੇ ਆਦਿ ਵਾਸੀਆਂ ਵਿੱਚ ਵੀ ਪਾਇਆ ਜਾਂਦਾ ਹੈ। ਭਾਰਤ ਵਿੱਚ, 323 ਪੂ: ਈ: ਵਿੱਚ (ਅੱਜ ਤੋਂ ਸਵਾ ਕੁ ਤੇਈ ਸੌ ਸਾਲ ਪਹਿਲਾਂ) ਯੂਨਾਨੀ ਸਿਕੰਦਰ ਦੇ ਹਮਲੇ ਤੋਂ ਪਹਿਲਾਂ, ਪੁਨਰ-ਜਨਮ ਵਿੱਚ ਵਿਸ਼ਵਾਸ ਹੋਣ ਦਾ ਕੋਈ ਇਤਿਹਾਸਕ ਸਬੂਤ ਨਹੀਂ ਮਿਲਦਾ। ਸਮਰਾਟ ਅਸ਼ੋਕ ਨੇ, ਭਾਵੇਂ ਉਹ ਰੱਬ ਦੀ ਹੋਂਦ ਜਾਂ ਅਣਹੋਂਦ ਬਾਰੇ ਕਿਸੇ ਸਿੱਟੇ ਤੇ ਨਹੀਂ ਸੀ ਪੁੱਜ ਸਕਿਆ, ਇਸ ਸਿਧਾਂਤ ਨੂੰ ਕਿਸੇ ਅਰਥ ਵਿੱਚ ਸਵੀਕਾਰ ਕਰ ਲਿਆ ਸੀ। ਸਮਰਾਟ ਅਸ਼ੋਕ ਵਿੱਚ ਅਧਿਆਤਮਵਾਦ ਦਾ ਸਿਰਫ ਇਕੋ ਇੱਕ ਤੱਤ, ਸ਼ਾਇਦ ਉਸ ਦਾ ਪੁਨਰ ਜਨਮ ਵਿੱਚ ਵਿਸ਼ਵਾਸ ਹੀ ਸੀ, ਜਿਸਨੂੰ ਕਿ ਗੌਤਮ ਬੱਧ ਨੇ ਆਪ ਵੀ ਸਪਸ਼ਟ ਰੂਪ ਵਿੱਚ ਕਦੇ ਸਵੀਕਾਰ ਨਹੀਂ ਕੀਤਾ। ਇਸੇ ਕਰਕੇ ਉਸਨੇ ਆਪਣੀ ਪਰਜਾ ਨੂੰ ਸ਼ਾਕਾਹਾਰੀ ਬਣਾਉਣ ਲਈ ਸਖਤ ਕੋਸ਼ਿਸ਼ਾਂ ਕੀਤੀਆਂ। ਸਮਰਾਟ ਅਸ਼ੋਕ ਸਿੰਕਦਰ ਦੇ ਹਮਲੇ ਤੋਂ 25 ਸਾਲ ਬਾਅਦ ਪੈਦਾ ਹੋਇਆ ਸੀ।

ਯੂਨਾਨੀ ਰਹੱਸਵਾਦੀ ਪੁਨਰ-ਜਨਮ ਦੇ ਚੱਕਰ ਨੂੰ ਮੰਨਦੇ ਹਨ। ਈਸਾ ਤੋਂ ਛੇ ਸਦੀਆਂ ਪਹਿਲਾਂ ਮੁੜ -ਸੁਰਜੀਤੀ ਦੇ ਪ੍ਰਭਾਵ ਹੇਠ ਪੈਥਾਗੋਰਸ ਨੇ ਅਮਰਤਾ ਅਤੇ ਪੁਨਰ-ਜਨਮ ਦੇ ਸਿਧਾਂਤ ਤੇ ਜ਼ੋਰ ਦਿੱਤਾ ਅਤੇ ਇਹ ਵਿਸ਼ਵਾਸ ਇਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਤੱਕ ਚੱਲਦਾ ਹੋਇਆ ਪਲੈਟੋ ਤੱਕ ਪਹੁੰਚ ਗਿਆ।

ਅਧੁਨਿਕ ਬ੍ਰਹਮ ਗਿਆਨ ਅਨੁਸਾਰ ਜੋ ਪੁਨਰ-ਜਨਮ ਦੇ ਸਿਧਾਂਤ ਦੀ ਵਿਆਖਿਆ ਹੈ, ਉਹ ਸਿਰੇ ਦੀ ਬੇਹੂਦਾ ਹੈ। ਹਰ ਕਿਸਮ ਦੀਆਂ ਇਤਿਹਾਸਕ ਤੇ ਮਿਥਹਾਸਕ ਹਸਤੀਆਂ ਦੇ ਪੁਨਰ-ਜਨਮ ਦੀ ਖੋਜ ਕੀਤੀ ਜਾਂਦੀ, ਜਿਵੇਂ ਇਹ ਮੰਨਿਆ ਜਾਂਦਾ ਹੈ ਕਿ

ਈਸਾ ਮਸੀਹ ਪਹਿਲੇ ਜਨਮ ਵਿੱਚ ਸੀਜ਼ਰ ਦੀ ਪਤਨੀ ਸੀ। ਬ੍ਰਹਾਮਣਾਂ ਲਈ ਪੁਨਰ-ਜਨਮ ਇੱਕ ਵਧੀਆ ਸਿਧਾਂਤ ਸੀ ਕਿਉਂਕਿ ਇਸ ਨਾਲ ਉਹ 'ਨੀਵੀਆਂ ਜਾਤਾਂ' ਤੇ ਆਪਣੀ ਸਰਦਾਰੀ ਦਾ ਕਾਰਨ ਇਸਨੂੰ ਪਿਛਲੇ ਜਨਮ ਨਾਲ ਜੋੜਕੇ ਦੱਸ ਸਕਦੇ ਸਨ। 'ਨੀਵੀਆਂ ਜਾਤਾਂ' ਵਾਲਿਆਂ ਨੂੰ ਇਹ ਮੱਤ ਦਿੱਤੀ ਜਾਂਦੀ ਸੀ ਕਿ ਜੇਕਰ ਉਹ ਅਗਲੇ ਜਨਮ ਵਿੱਚ ਚੰਗੇਰੀ ਜ਼ਿੰਦਗੀ ਚਾਹੁੰਦੇ ਹਨ ਤਾਂ ਬਗੈਰ ਕਿਸੇ ਹਿਚਕਿਚਾਹਟ ਜਾਂ ਨੁਕਤਾਚੀਨੀ ਤੋਂ ਉਹ ਖੁਸ਼ੀ ਖੁਸ਼ੀ ਬ੍ਰਾਹਮਣਾਂ ਦੀ ਸੇਵਾ ਕਰਨ। ਇਹ ਸੀ ਲੁੱਟ ਕਰਨ ਦਾ ਪਰਲੇ ਸਿਰੇ ਦਾ ਕਮੀਨਾ ਸਿਧਾਂਤ, ਜਿਸਨੂੰ ਪੁਨਰ-ਜਨਮ ਦਾ ਸਿਧਾਂਤ ਕਿਹਾ ਗਿਆ।

ਭਾਗਵਤ ਗੀਤਾ ਵਿੱਚ ਵੀ ਮਹਾਂਭਾਰਤ ਦੇ ਯੁੱਗ ਦੇ ਹਵਾਲੇ ਨਾਲ ਅਨੇਕਾਂ ਆਪਾ-ਵਿਰੋਧੀ ਕਹਾਣੀਆਂ ਦਰਜ ਹਨ। ਜਿਸਦੇ ਇਕ ਸਲੋਕ ਵਿੱਚ ਪੁਨਰ-ਜਨਮ ਬਾਰੇ ਇੰਝ ਕਿਹਾ ਗਿਆ ਹੈ:

"ਜਿਸ ਤਰ੍ਹਾਂ ਆਦਮੀ ਪੁਰਾਣੇ ਕੱਪੜੇ ਉਤਾਰ ਦਿੰਦਾ ਅਤੇ ਨਵੇਂ ਪਹਿਨ ਲੈਂਦਾ ਹੈ, ਉਸੇ ਤਰ੍ਹਾਂ ਆਤਮਾ ਮੁਰਦਾ ਸਰੀਰ ਵਿਚੋਂ ਨਿਕਲਕੇ ਨਵੇਂ ਪੈਦਾ ਹੋਣ ਵਾਲੇ ਸਰੀਰ ਵਿੱਚ ਦਾਖਲ ਹੋ ਜਾਂਦੀ ਹੈ।" ...ਭਾਗਵਤ ਗੀਤਾ।

ਪਰ ਇਸੇ ਅਧਿਆਇ ਦੇ ਇੱਕ ਹੋਰ ਸਲੋਕ 'ਚ ਭਰਮਾਂ 'ਚ ਡੁੱਬੇ ਮਨੁੱਖ ਨੂੰ ਸਵਰਗ ਪ੍ਰਾਪਤੀ ਦਾ ਰਾਹ ਦਰਸਾਉਂਦੇ ਹੋਏ ਇੱਕ ਵੱਖਰੀ ਕਿਸਮ ਦੀ ਮਿਥਹਾਸਿਕ ਸਿੱਖਿਆ ਦਿੱਤੀ ਗਈ ਹੈ:

"ਹੇ ਕੁੰਤੀ ਪੁੱਤਰ! ਜੇਕਰ ਤੂੰ ਯੁੱਧ ਦੇ ਮੈਦਾਨ ਵਿੱਚ ਲੜਦਾ ਹੋਇਆ ਮਾਰਿਆ ਗਿਅ ਤਾਂ ਤੈਨੂੰ ਸਵਰਗ ਦੀ ਪ੍ਰਾਪਤੀ ਹੋਵੇਗੀ ਤੇ ਜੇਕਰ ਤੂੰ ਜਿੱਤ ਗਿਆ ਤਾਂ ਪ੍ਰਿਥਵੀ ਦੇ ਰਾਜ ਭਾਗ ਦਾ ਸੁੱਖ ਪ੍ਰਾਪਤ ਕਰੇਂਗਾ। ਇਸ ਲਈ ਉੱਠ ਅਤੇ ਦ੍ਰਿੜਤਾ ਨਾਲ ਯੁੱਧ ਕਰ।"...ਭਾਗਵਤ ਗੀਤਾ।

ਹਿੰਦੂ ਮੱਤ ਵਿੱਚ ਮੌਤ ਤੋਂ ਬਾਅਦ ਜ਼ਿੰਦਗੀ ਬਾਰੇ ਆਪਾ-ਵਿਰੋਧੀ ਸਿਧਾਂਤ ਪ੍ਰਚੱਲਿਤ ਹਨ। ਇੱਕ ਮੱਤ ਅਨੁਸਾਰ ਮੌਤ ਤੋਂ ਬਾਅਦ ਆਤਮਵਾਂ ਦਾ ਸਵਰਗ ਜਾਂ ਨਰਕ ਵਿੱਚ ਜਾਣਾ, ਧਰਤੀ 'ਤੇ ਕੀਤੇ ਚੰਗੇ ਜਾਂ ਬੁਰੇ ਕੰਮਾਂ 'ਤੇ ਨਿਰਭਰ ਕਰਦਾ ਹੈ। ਪਰ ਵੇਦ ਇਸ ਗੱਲ 'ਤੇ ਜ਼ੋਰ ਦਿੰਦੇ ਹਨ ਕਿ ਸਵਰਗ ਦੀ ਪ੍ਰਾਪਤੀ ਯੋਗ ਕਰਨ 'ਤੇ ਨਿਰਭਰ ਕਰਦੀ ਹੈ।

'ਮੌਤ ਤੋਂ ਬਾਅਦ ਕੀ ਵਾਪਰਦਾ ਹੈ' ਇਸ ਬਾਰੇ ਹੋਰ ਵੀ ਕਈ ਦਿਲਚਸਪ ਕਹਾਣੀਆਂ ਪ੍ਰਚੱਲਤ ਹਨ। ਈਸਾਈ ਮੱਤ ਦੇ ਅਨੁਸਾਰ 'ਮੌਤ ਅਟੱਲ ਹੈ'। ਤੁਹਾਡੀ ਆਤਮਾ

ਸਦਾ ਲਈ ਨਰਕਾਂ ਵਿੱਚ ਜਾਵੇਗੀ ਜਾਂ ਸਵਰਗਾਂ ਦੇ ਅਨੰਦ ਮਾਣੇਗੀ, ਇਹ ਫੈਸਲਾ 'ਕਿਆਮਤ' ਦੇ ਦਿਨ ਹੋਵੇਗਾ। ਉਸ ਵੇਲੇ ਪਵਿੱਤਰ ਆਤਮਾਵਾਂ ਆਪਦੇ ਮੁੱਢਲੇ ਸਰੀਰ ਸਮੇਤ ਕਬਰਾਂ ਵਿੱਚੋਂ ਉਠ ਖੜ੍ਹਨਗੀਆਂ, ਭਾਵੇਂ ਉਹ ਕਿੰਨਾ ਹੀ ਗਲ ਸੜ ਗਿਆ ਹੋਵੇ। ਮੁਸਲਮਾਨਾਂ ਦਾ ਵੀ ਇਹ ਵਿਸ਼ਵਾਸ ਹੈ ਕਿ ਮੌਤ ਤੋਂ ਬਾਅਦ ਪਵਿੱਤਰ ਆਤਮਾਵਾਂ ਸਵਰਗ ਵਿੱਚ ਚਲੀਆਂ ਜਾਂਦੀਆਂ ਹਨ, ਜਿੱਥੇ ਦੁੱਧ ਅਤੇ ਸ਼ਹਿਦ ਦੇ ਦਰਿਆ ਵਹਿੰਦੇ ਹਨ। ਇਸਲਾਮ ਧਰਮ ਅਨੁਸਾਰ ਅਪਵਿੱਤਰ ਆਤਮਾਵਾਂ ਨਰਕਾਂ ਵਿੱਚ ਚਲੀਆਂ ਜਾਣਗੀਆਂ ਜਿੱਥੇ ਉਨ੍ਹਾਂ ਨੂੰ ਨਰਕ ਦੀ ਅੱਗ ਵਿੱਚ ਮਚਾਇਆ ਅਤੇ ਭੁੰਨਿਆ ਜਾਵੇਗਾ।

ਇਨ੍ਹਾਂ ਸਾਰੇ ਪ੍ਰਾਚੀਨ ਅੰਧ-ਵਿਸ਼ਵਾਸਾਂ ਦਾ ਕੋਈ ਤਰਕਪੂਰਨ ਜਾਂ ਵਿਗਿਆਨਕ ਆਧਾਰ ਨਹੀਂ, ਜਿਨ੍ਹਾਂ ਨੇ 'ਮੌਤ ਤੋਂ ਪਿਛੋਂ ਕੀ ਵਾਪਰਦਾ ਹੈ', ਇਸਦੀ ਵਿਆਖਿਆ ਕੀਤੀ। ਉਸੇ ਤਰ੍ਹਾਂ ਜਿਵੇਂ ਪੁਨਰ-ਜਨਮ ਦੇ ਸਿਧਾਂਤ ਦਾ ਕੋਈ ਆਧਾਰ ਨਹੀਂ ਹੈ।

**ਆਤਮਾ ਤੇ ਪੁਨਰ-ਜਨਮ:**

ਪੁਨਰ-ਜਨਮ ਦਾ ਆਧਾਰ 'ਆਤਮਾ' ਜਾਂ 'ਰੂਹ' ਹੈ, ਜਿਸ ਕਰਕੇ ਜਿਸਮ ਜਿਉਂਦਾ ਹੈ। ਜੇਕਰ ਜ਼ਿੰਦਗੀ ਆਤਮਾ 'ਤੇ ਨਿਰਭਰ ਕਰਦੀ ਹੈ ਤਾਂ ਹਰ ਜਿਉਂਦੇ ਪ੍ਰਾਣੀ ਵਿੱਚ ਆਤਮਾ ਹੋਵੇਗੀ। ਪਰ ਸਰੀਰ ਵਿੱਚ ਇਸਦੀ ਹੋਂਦ ਕਿੱਥੇ ਹੈ ? ਕੀ ਇਹ ਮੱਥੇ ਵਿੱਚ ਹੈ, ਜਿਵੇਂ ਕਿ ਬ੍ਰਹਮ ਕੁਮਾਰੀਆਂ ਦਾ ਵਿਸ਼ਵਾਸ ਹੈ। ਕੀ ਇਹ ਦਿਮਾਗ, ਦਿਲ ਜਾਂ ਤੰਤੂ ਪ੍ਰਣਾਲੀ ਵਿੱਚ ਹੈ ? ਕੀ ਕੀੜੀਆਂ ਵਿੱਚ ਵੀ ਆਤਮਾ ਹੈ ? ਕੀ ਇਹ ਆਤਮਾ ਵੀ ਪੁਨਰ-ਜਨਮ ਲੈਂਦੀ ਹੈ ?

ਠੰਢਾ ਕਰਕੇ ਜਮਾਉਂਣ ਦੀ ਵਿਧੀ ਵਰਤਕੇ ਅਸੀਂ ਕੀੜੀਆਂ ਨੂੰ ਠੰਢ 'ਚ ਜਮਾਕੇ ਮਾਰ ਸਕਦੇ ਹਾਂ ਅਤੇ ਉਨ੍ਹਾਂ ਨੂੰ ਦੋ ਹਫਤੇ ਜਾਂ ਇਸਤੋਂ ਵੱਧ ਸਮੇਂ ਲਈ ਫਰਿੱਜ ਵਿੱਚ ਉਸੇ ਤਾਪਮਾਨ ਤੇ ਸਾਂਭਕੇ ਰੱਖ ਸਕਦੇ ਹਾਂ ਸਿੱਧੇ ਉਨ੍ਹਾਂ ਨੂੰ ਮੁੜ ਜਿਉਂਦਾ ਕੀਤਾ ਜਾ ਸਕਦਾ ਹੈ। ਹੁਣ ਕੀ ਇਨ੍ਹਾਂ ਕੀੜੀਆਂ ਵਿਚਲੀ ਆਤਮਾ ਦਾ ਉਸੇ ਸਮੇਂ ਪੁਨਰ-ਜਨਮ ਹੋ ਗਿਆ ਅਤੇ ਮੁੜ ਜਿਉਣ 'ਤੇ ਉਹ ਆਪਣੇ ਨਵੇਂ ਸਰੀਰਾਂ ਵਿਚੋਂ ਵਾਪਿਸ ਪਹਿਲੇ ਸਰੀਰਾਂ ਵਿੱਚ ਹੀ ਪਰਤ ਆਉਂਣਗੀਆਂ ?

ਕੀ ਆਤਮਾਵਾਂ ਪੰਛੀਆਂ ਦੇ ਤੌਰ 'ਤੇ ਵੀ ਜਨਮ ਲੈਂਦੀਆਂ ਹਨ ? ਤਾਂ ਤੇ ਉਹ ਉਦੋਂ ਹੀ ਅੰਡੇ ਵਿੱਚ ਪਹੁੰਚ ਜਾਂਦੀਆਂ ਹੋਣਗੀਆਂ, ਜਦੋਂ ਉਹ ਹਾਲੇ ਮਾਦਾ ਪੰਛੀ ਦੇ ਅੰਦਰ ਹੀ ਹੁੰਦਾ ਹੈ। ਕਿੰਨੀ ਹਾਸੋਹੀਣੀ ਗੱਲ ਹੈ ਕਿ ਜਦੋਂ ਲੋਕ ਆਂਡੇ ਪਕਾਂਉਂਦੇ ਹਨ ਤਾਂ ਦੁਨੀਆਂ ਵਿੱਚ ਲੱਖਾਂ ਹੀ ਆਤਮਾਵਾਂ, ਰਸੋਈਆਂ ਵਿੱਚ ਬਰਤਨਾਂ ਦੇ ਆਲੇ ਦੁਆਲੇ ਘੁੰਮਦੀਆਂ ਫਿਰਦੀਆਂ ਹੋਣ।

ਥਣਧਾਰੀਆਂ, ਵਿਸ਼ੇਸ਼ ਕਰਕੇ ਮਨੁੱਖ ਵਿੱਚ, ਆਤਮਾ ਕਦੋਂ ਪੁਰਾਣੇ ਸਰੀਰ ਵਿੱਚੋਂ ਨਿੱਕਲ ਕੇ ਨਵੇਂ ਸਰੀਰ ਵਿੱਚ ਦਾਖਲ ਹੁੰਦੀ ਹੈ ? ਕਿਉਂਕਿ ਜ਼ਿੰਦਗੀ ਤਾਂ ਉਦੋਂ ਹੀ ਸ਼ੁਰੂ ਹੋ ਜਾਂਦੀ ਹੈ, ਜਦੋਂ ਨਰ ਸੈੱਲ ਮਾਦਾ ਆਂਡੇ ਨਾਲ ਮਿਲਦਾ ਹੈ। ਤਾਂ ਫਿਰ ਆਤਮਾ ਨੂੰ ਤਾਂ ਸਿੱਧਾ ਬੱਚੇਦਾਨੀ ਵਿੱਚ ਹੀ ਦਾਖਲ ਹੋਣਾ ਪਵੇਗਾ। ਜੇਕਰ ਭਰੂਣ ਦੋ ਭਾਗਾਂ ਵਿੱਚ ਵੰਡਿਆ ਜਾਵੇ, ਜਿਸ ਨਾਲ ਜੋੜੇ ਬੱਚੇ ਪੈਦਾ ਹੋ ਸਕਦੇ ਹਨ ਤਾਂ ਦੋ ਆਤਮਾਵਾਂ ਦੀ ਲੋੜ ਪਵੇਗੀ ਜਾਂ ਕਿ ਇੱਕ ਹੀ ਆਤਮਾ ਦੋਵਾਂ ਭਰੂਣਾਂ ਲਈ ਕਾਫੀ ਹੋਵੇਗੀ ?

ਜਿਵੇਂ ਕਿ ਆਤਮਾ ਨੇ ਮਰੇ ਹੋਏ ਮਨੁੱਖ ਜਾਂ ਜੀਵ ਤੋਂ ਬੱਚੇਦਾਨੀ ਵਿੱਚ ਦਾਖਿਲ ਹੋਣਾ ਹੋਵੇ, ਤਾਂ ਕਿ ਉਹ ਨਰ ਅੰਸ਼ ਤੇ ਮਾਦਾ ਆਂਡੇ ਦੇ ਮਿਲਣ ਸਮੇਂ ਉੱਥੇ ਪਹੁੰਚ ਸਕੇ ਤਾਂ ਉਸਨੂੰ ਬਹੁਤ ਹੀ ਤੇਜ਼ ਗਤੀ ਨਾਲ ਚੱਲਣਾ ਪਵੇਗਾ। ਜਿਵੇਂ ਗਰਭ-ਨਿਰੋਧਕ ਦੀ ਵਰਤੋਂ ਵਧ ਰਹੀ ਹੈ ਤਾਂ ਆਤਮਾਵਾਂ ਨੂੰ ਤਾਂ ਠੀਕ ਭਰੂਣ ਲੱਭਣ ਵਿੱਚ ਬੜੀ ਮੁਸ਼ਕਲ ਪੇਸ਼ ਆਵੇਗੀ। ਫੇਰ ਤਾਂ ਆਤਮਾਵਾਂ ਨੂੰ ਨਵਾਂ ਜਨਮ ਲੈਣ ਤੋਂ ਪਹਿਲਾਂ ਅੰਤਰ-ਮਹਾਂਦੀਪੀ ਯਾਤਰਵਾਂ ਕਰਨੀਆਂ ਪੈਣਗੀਆਂ।

ਜੇਕਰ ਜ਼ਿੰਦਗੀ ਦਾ ਆਧਾਰ ਆਤਮਾ ਹੈ ਤਾਂ ਆਲੂਆਂ ਅਤੇ ਦਾਲਾਂ ਵਿੱਚ ਵੀ ਆਤਮਾਂ ਹੋਵੇਗੀ ਅਤੇ ਇਨ੍ਹਾਂ ਦਾ ਵੀ ਪੁਨਰ-ਜਨਮ ਹੋਣਾ ਚਾਹੀਦਾ ਹੈ। ਜੇਕਰ ਆਤਮਾ ਦੀ ਪਛਾਣ 'ਮਨ' ਹੈ ਤਾਂ ਸੀਲੈਂਟੋਰੇਟ ਸਪੰਜ ਜਿਸ ਵਿੱਚ ਤੰਤੂ ਪ੍ਰਣਾਲੀ ਹੈ ਵਿੱਚ ਵੀ ਆਤਮਾ ਹੋਣੀ ਚਾਹੀਦੀ ਹੈ। ਜੇ ਕਰ ਅਸੀਂ ਸੀਲੈਂਟੋਰੇਟ ਨੂੰ ਕਈ ਭਾਗਾਂ ਵਿੱਚ ਕੱਟ ਦੇਈਏ ਤਾਂ ਹਰ ਭਾਗ ਇੱਕ ਪੂਰਾ ਸੀਲੈਂਟੋਰੇਟ ਹੋਵੇਗਾ। ਕੀ ਹਰ ਭਾਗ ਵਿੱਚ ਆਤਮਾ ਦਾ ਇੱਕ ਭਾਗ ਹੀ ਹੈ ਜਾਂ ਕਿ ਪੂਰੀ ਆਤਮਾ ਹੈ ? ਇਸੇ ਆਧਾਰ ਤੇ ਕਹਿ ਸਕਦੇ ਹਾਂ ਕਿ ਪੁਨਰ-ਜਨਮ ਇੱਕ ਬੇਵਕੂਫੀ ਅਤੇ ਵਹਿਮ ਭਰਿਆ ਗੱਪ ਹੈ।

ਇੱਕ ਜਿਸਮ ਜਦੋਂ ਮਰ ਜਾਂਦਾ ਹੈ ਤਾਂ ਉਸ ਵਿੱਚੋਂ ਕੁਝ ਵੀ ਬਾਹਰ ਨਹੀਂ ਨਿਕਲਦਾ, ਬਿਲਕੁਲ ਉਵੇਂ ਜਿਵੇਂ ਮੋਮਬੱਤੀ ਨੂੰ ਬੁਝਾਉਣ ਸਮੇਂ ਹੁੰਦਾ ਹੈ। ਜਦੋਂ ਮੋਮਬੱਤੀ ਜਗਦੀ ਹੈ ਤਾਂ ਉਸ ਵਿੱਚੋਂ ਪ੍ਰਕਾਸ਼ ਅਤੇ ਤਾਪ ਪੈਦਾ ਹੁੰਦਾ ਹੈ, ਜੋ ਕਿ ਬੁਝਣ ਸਮੇਂ ਬੰਦ ਹੋ ਜਾਂਦਾ ਹੈ। ਇਸੇ ਤਰ੍ਹਾਂ ਜਦੋਂ ਸਾਹ ਅਤੇ ਖੂਨ ਦਾ ਦੌਰਾ ਰੁਕ ਜਾਂਦਾ ਹੈ ਤਾਂ ਸੈਲਾਂ ਵਿੱਚ ਆਕਸੀਕਰਨ ਦੀ ਕਿਰਿਆ ਵੀ ਬੰਦ ਹੋ ਜਾਂਦੀ ਹੈ ਤੇ ਅਸੀਂ ਇਸ ਕਿਰਿਆ ਨੂੰ ਜੀਵ ਦਾ ਮਰਨਾ ਕਹਿੰਦੇ ਹਾਂ। ਇਸ ਵਿੱਚੋਂ ਕੋਈ ਆਤਮਾ ਨਿਕਲਕੇ ਕਿਸੇ ਹੋਰ ਸਰੀਰ ਵਿੱਚ ਦਾਖਲ ਹੋਣ ਵਾਲੀ ਗੱਲ ਉਨੀਂ ਹੀ ਗਲਤ ਹੈ, ਜਿੰਨੀ ਇਹ ਕਹਿਣਾ ਕਿ ਇਕ ਮੋਮਬੱਤੀ ਦੇ ਬੁਝਣ ਤੇ ਉਸ ਵਿੱਚੋਂ ਪ੍ਰਕਾਸ਼ ਅਤੇ ਤਾਪ ਨਿਕਲਕੇ ਕਿਸੇ ਹੋਰ ਮੋਮਬੱਤੀ ਨੂੰ ਜਗਾ ਦੇਵੇਗਾ।

ਇਹ ਗੱਲ ਸਫਲ ਸਿੱਧ ਹੋ ਚੁੱਕੀ ਹੈ ਅਤੇ ਸਾਰੇ ਸੰਸਾਰ ਵਿੱਚ ਦਿਖਾ ਦਿੱਤੀ ਗਈ ਹੈ ਕਿ ਛੋਟੇ ਜੀਵਾਂ ਨੂੰ ਸੈੱਲ ਬਚਾਵ ਵਿਧੀਆਂ ਦੁਆਰਾ ਸੋਧਕੇ ਜਮਾਉਣ ਦਰਜੇ ’ਤੇ ਅਨੰਤ ਸਮੇਂ ਲਈ ਰੱਖਿਆ ਜਾ ਸਕਦਾ ਹੈ ਅਤੇ ਜਦੋਂ ਚਾਹੇ, ਉਸਨੂੰ ਮੁੜ ਜਿਉਂਦਾ ਕਰ ਸਕਦੇ ਹਾਂ। ਜਿਵੇਂ ਵੀਰਜ ਨੂੰ ਬਹੁਤ ਘੱਟ ਤਾਪਮਾਨ ’ਤੇ ਬਹੁਤ ਲੰਬੇ ਸਮੇਂ ਲਈ ਰੱਖਿਆ ਜਾ ਸਕਦਾ ਹੈ ਅਤੇ ਗਰਭ ਧਾਰਨ ਕਰਨ ਲਈ ਨਰ ਅੰਸ਼ ਨੂੰ ਮੁੜ ਜਿਉਂਦਾ ਕੀਤਾ ਜਾ ਸਕਦਾ ਹੈ। ਆਰਥੋਪੋਡ ਵੀ ਕੀੜੀਆਂ ਵਾਂਗ ਜਮਾਊ ਹਾਲਤ ਵਿੱਚ ਰੱਖੇ ਜਾ ਸਕਦੇ ਹਨ। ਜਦੋਂ ਉਹਨਾਂ ਨੂੰ ਸਾਧਾਰਣ ਤਾਪਮਾਨ ਤੇ ਲਿਆਂਦਾ ਜਾਵੇਗਾ ਉਦੋਂ ਫੇਰ ਉਹ ਜੀ ਪੈਣਗੇ। ਇਸਦਾ ਕਾਰਨ ਇਹ ਹੈ ਕਿ ਆਕਸੀਜਨ ਉਸਦੇ ਤੰਤੂਆਂ ਵਿਚ ਸਿੱਧੀ ਹੀ ਦਾਖਲ ਹੋ ਜਾਵੇਗੀ ਅਤੇ ਸਾਹ ਪ੍ਰਣਾਲੀ ਨੂੰ ਚਾਲੂ ਕਰ ਦੇਵੇਗੀ ਜੋਕਿ ਉਸਦੇ ਸਾਰੇ ਸਰੀਰ ਵਿੱਚ ਹੀ ਖਿਲਰੀ ਪਈ ਹੁੰਦੀ ਹੈ। ਪਰ ਥਣਧਾਰੀਆਂ ਵਿੱਚ ਸਾਹ ਕਿਰਿਆ ਫੇਫੜਿਆਂ ਦੁਆਰਾ ਹੁੰਦੀ ਹੈ, ਉਸ ਹਾਲਤ ਵਿੱਚ ਸਾਹ ਕਿਰਿਆ ਅਤੇ ਖ਼ੂਨ ਦੇ ਦੌਰੇ ਨੂੰ ਮੁੜ ਚਾਲੂ ਕਰਨ ਲਈ ਯਾਂਤਰਿਕ ਜਾਂ ਬਿਜਲਈ ਢੰਗ ਵਰਤਣੇ ਪੈਣਗੇ।

ਹੈਮਸਟਰ ਚੂਹਿਆਂ ਦੀ ਇੱਕ ਨਸਲ ਹੈ। ਇਕ ਵਾਰ ਇਸਨੂੰ ਇੰਨਾਂ ਜਮਾਇਆ ਗਿਆ ਕਿ ਉਸਦੀ ਪੂਛ ਆਕੜ ਗਈ ਅਤੇ ਜੇਕਰ ਉਹ ਜ਼ੋਰ ਨਾਲ ਮੋੜੀ ਜਾਂਦੀ ਤਾਂ ਟੁੱਟ ਸਕਦੀ ਸੀ। ਇਸਨੂੰ ਪ੍ਰਯੋਗਸਾਲਾ ਵਿੱਚ ਮੁੜ ਜਿਉਂਦਾ ਕਰ ਲਿਆ ਗਿਆ। ਇਸੇ ਤਰ੍ਹਾਂ ਇਕ ਬਿੱਲੀ ਦਾ ਦਿਮਾਗ, ਜੋ ਕਿ ਸਾਢੇ ਛੇ ਮਹੀਨੇ ਤੱਕ ਜੰਮਿਆ ਰਿਹਾ, ਤਜਰਬਿਆਂ ਦੁਆਰਾ ਮੁੜ ਕੰਮ ਕਰਨ ਦੇ ਯੋਗ ਬਣਾ ਲਿਆ ਗਿਆ। ਇਸ ਤਜਰਬੇ ਨੇ ਇਸ ਸਿਧਾਂਤ ਨੂੰ ਜਨਮ ਦਿੱਤਾ ਕਿ ਮਨੁੱਖੀ ਦਿਮਾਗ ਨੂੰ ਭਵਿੱਖ ਵਿੱਚ ਮੁੜ ਜਿੰਦਾ ਕੀਤਾ ਜਾ ਸਕਦਾ ਹੈ।

1968 ਵਿੱਚ ਇੱਕ ਰੂਸੀ ਨੌਜਵਾਨ ਵਲੇਰੀ ਨਾਵੀਕੋਵ ਸਖਤ ਠੰਢ ਵਿੱਚ ਜੰਮਕੇ ਮਰ ਗਿਆ। ਦੋ ਹਫਤੇ ਤੋਂ ਬਾਅਦ ਡਾਕਟਰ ਅਲੈਗਜੈਂਡਰ ਬੁਚੀਨੋਵ ਨੇ ਉਸ ਨੌਜਵਾਨ ਨੂੰ ਮੁੜ ਜਿਉਂਦਾ ਕਰ ਲਿਆ ਜੋਕਿ ਬਹੁਤ ਹੀ ਵੱਡਾ ਕਦਮ ਸੀ। ਉਪਰੋਕਤ ਗੱਲਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਅਸੀਂ ਇਸ ਸਿੱਟੇ ਤੇ ਪਹੁੰਚਦੇ ਹਾਂ ਕਿ ਸਰੀਰ ਵਿਚੋਂ ਕੋਈ ਆਤਮਾ ਬਾਹਰ ਨਹੀਂ ਨਿਕਲਦੀ ਤੇ ਇਸ ਤਰ੍ਹਾਂ ਪੁਨਰ-ਜਨਮ ਦੀਆਂ ਕਹਾਣੀਆਂ ਬਿਲਕੁਲ ਬੇਹੂਦਾ ਅਤੇ ਮਨਘੜਤ ਹੁੰਦੀਆਂ ਹਨ।

**ਸੰਮੋਹਕ ਸੁਝਾਅ ਅਤੇ ਪੁਨਰ-ਜਨਮ:**

‘ਬਰਿਡੀ ਮਰਵੀ’ ਅਤੇ ਸਿਕੰਦਨੀ ਤੇ ਬਹੁ-ਚਰਚਿਤ ਕੇਸਾਂ ਦੀ ਇਸ ਗੱਲ ਦਾ ਪਾਜ ਤਾਂ ਪਹਿਲਾਂ ਹੀ ਉਘੇੜਿਆ ਜਾ ਚੁਕਿਆ ਹੈ ’ਤੇ ਸਮੋਹਕ ਨੀਂਦ ਸਮੇਂ ਇਨ੍ਹਾਂ ਦੁਆਰਾ

ਦਿੱਤੇ ਗਏ ਸਬੂਤ ਪੁਨਰ-ਜਨਮ ਦੇ ਸਿਧਾਂਤ ਨੂੰ ਗਲਤ ਸਾਬਤ ਕਰਦੇ ਹਨ।

ਜੇਕਰ ਕੋਈ ਵਿਅਕਤੀ ਸੰਮੋਹਨ ਨੂੰ ਬਹੁਤ ਛੇਤੀ ਗ੍ਰਹਿਣ ਕਰਦਾ ਹੈ ਤਾਂ ਉਸ ਵਿੱਚ ਲਾਈਲੱਗਤਾ ਵੀ ਬਹੁਤ ਹੀ ਵਧ ਜਾਵੇਗੀ ਤੇ ਉਹ ਬਹੁਤ ਛੇਤੀ ਸੁਝਾਵਾਂ ਨੂੰ ਸਵੀਕਾਰ ਕਰਨ ਲੱਗੇਗਾ। ਇੱਥੋਂ ਤੱਕ ਕਿ ਜੇਕਰ ਕਿਸੇ ਨੂੰ ਸਮੋਹਨ ਦੌਰਾਨ ਇਹ ਕਿਹਾ ਜਾਵੇ ਕਿ 'ਉਹ ਕੁੱਤਾ ਹੈ' ਤਾਂ ਉਹ ਇਸਤੇ ਵੀ ਵਿਸ਼ਵਾਸ ਕਰ ਲਵੇਗਾ ਤੇ ਹੋ ਸਕਦਾ ਹੈ ਕੁੱਤੇ ਵਾਂਗੂ ਭੋਂਕਣਾ ਸ਼ੁਰੂ ਕਰ ਦੇਵੇ।

ਜੇਕਰ ਕਿਸੇ ਕੇਸ ਵਿੱਚ ਵਿਅਕਤੀ ਨੂੰ ਸੰਮੋਹਨ ਦੌਰਾਨ ਇਹ ਕਿਹਾ ਜਾਵੇ ਕਿ ਉਹ ਆਪਣੇ ਬਚਪਨ ਵੱਲ ਜਾ ਰਿਹਾ ਹੈ ਤਾਂ ਉਹ ਇਸਨੂੰ ਮੰਨ ਲਵੇਗਾ ਅਤੇ ਉਸ ਵਿਅਕਤੀ ਦਾ ਅਜਿਹਾ ਪਿਛਲ-ਮੋੜਾ ਉਨ੍ਹਾਂ ਕਾਰਨਾਂ ਤੇ ਘਟਨਾਵਾਂ ਨੂੰ ਲੱਭਣ ਵਿੱਚ ਬਹੁਤ ਹੀ ਸਹਾਈ ਹੋਵੇਗਾ, ਜਿਨ੍ਹਾਂ ਨੇ ਉਸਦੇ ਬਚਪਨ ਅਤੇ ਬਾਕੀ ਜਿੰਦਗੀ ਨੂੰ ਪ੍ਰਭਾਵਿਤ ਕੀਤਾ ਹੁੰਦਾ ਹੈ। ਜੇਕਰ ਸੰਮੋਹਕ ਨੀਂਦ ਸਮੇਂ ਕਿਸੇ ਨੂੰ ਇਹ ਸੁਝਾ ਦਿੱਤਾ ਜਾਵੇ ਕਿ ਉਹ ਆਪਣੀ ਪੰਜ ਜਾਂ ਸੱਤ ਸਾਲ ਦੀ ਉਮਰ ਵਿੱਚ ਪਹੁੰਚ ਜਾਵੇ ਤੇ ਕਾਗਜ਼ ਉਪਰ ਕੁੱਝ ਲਿਖ ਕੇ ਦਿਖਾਵੇ ਤਾਂ ਅਜਿਹੀ ਹਾਲਤ ਵਿੱਚ ਉਸਦੀ ਲਿਖਾਈ ਭਾਵੇਂ ਬੱਚੇ ਵਰਗੀ ਹੋਵੇ ਪਰ ਇਹ ਉਸ ਦੀ ਪੰਜ ਸਾਲ ਦੀ ਅਸਲ ਲਿਖਾਈ ਤੋਂ ਭਿੰਨ ਹੋਵੇਗੀ। ਇਸਦਾ ਕਾਰਣ ਇਹੀ ਹੈ ਕਿ ਇਹ ਪਿਛਲ-ਮੋੜਾ ਅਸਲ ਵਿੱਚ ਨਹੀਂ ਸਗੋਂ ਸੰਮੋਹਕ ਨੀਂਦ ਦੇ ਸੁਝਾਵਾਂ ਕਰਕੇ ਹੈ।

ਇਹ ਕਹਿਣਾ ਕਿ ਕੋਈ ਵਿਅਕਤੀ ਇੰਨਾਂ ਵੱਡਾ ਪਿਛਲ-ਮੋੜਾ ਕੱਟੇ ਕਿ ਆਪਣੇ ਇਸ ਜਨਮ ਤੋਂ ਵੀ ਪਹਿਲਾਂ ਦੀ ਸਥਿਤੀ ਵਿੱਚ ਚਲਿਆ ਜਾਵੇ, ਕੇਵਲ ਮੂਰਖਤਾ ਤੋਂ ਇਲਾਵਾ ਹੋਰ ਕੁਝ ਨਹੀਂ। ਜੇਕਰ ਕਿਸੇ ਵਿਅਕਤੀ ਦੀ ਸੁਝਾਵਾਂ ਪ੍ਰਤੀ ਕਿਰਿਆ ਇੰਨੀ ਜਿਆਦਾ ਹੋਵੇ ਕਿ ਉਸਨੂੰ ਇਹ ਵਿਸ਼ਵਾਸ ਹੋ ਜਾਵੇ ਕਿ ਉਹ ਆਪਣੀ ਪਹਿਲੀ ਜ਼ਿੰਦਗੀ ਵਿੱਚ ਪਹੁੰਚ ਗਿਆ ਹੈ ਤਾਂ ਉਹ ਕੁਝ ਅਜਿਹੀਆਂ ਘਟਨਾਵਾਂ ਅਤੇ ਗੱਲਾਂ ਵੀ ਦੱਸ ਸਕੇ ਜੋ ਕਦੇ ਨਹੀਂ ਵਾਪਰੀਆਂ ਤੇ ਉਹਨਾਂ ਦਾ ਵਾਸਤਵਿਕਤਾ ਨਾਲ ਕੋਈ ਸੰਬੰਧ ਨਾ ਹੋਵੇ ਤਾਂ ਇਸਨੂੰ ਪੁਨਰ-ਜਨਮ ਦੇ ਤੌਰ ਤੇ ਲੈਣਾ ਮੂਰਖਤਾ ਹੀ ਹੋਵੇਗੀ ਕਿਉਂਕਿ ਇਹ ਸਾਰਾ ਕੁਝ ਵੀ ਸੰਮੋਹਕ ਨੀਂਦ ਦਾ ਸੁਝਾਵਾਂ ਕਰਕੇ ਹੀ ਹੋਵੇਗਾ।

ਇਕ ਸੰਮੋਹਕ ਮਾਹਿਰ ਹੋਣ ਦੇ ਨਾਤੇ ਇਕ ਵਾਰ ਮੈਂ ਤਿੰਨ ਵਿਅਕਤੀਆਂ ਦੇ ਇੱਕ ਗਰੁੱਪ ਨੂੰ ਸੰਮੋਹਨ ਦੌਰਾਨ ਇਹ ਸੁਝਾਅ ਦਿੱਤਾ ਕਿ ਉਹ ਸ਼ੇਰ ਹਨ। ਨਤੀਜੇ ਦੇ ਤੌਰ ਤੇ ਉਹਨਾਂ ਵਿੱਚੋਂ ਦੋ ਜਣੇ ਬਿਲਕੁਲ ਸ਼ੇਰਾਂ ਵਾਂਗ ਤੁਰਨ ਅਤੇ ਦਾਹੜਨ ਲੱਗ ਪਏ। ਇੱਕ ਹੋਰ ਕੇਸ ਵਿੱਚ ਮੈਂ ਵਿਅਕਤੀ ਦੀ ਉਮਰ ਨੂੰ ਉਸ ਦੀ ਦਸ ਸਾਲ ਦੀ ਉਮਰ ਵਿੱਚ ਵਾਪਸ ਜਾਣ

ਲਈ ਕਿਹਾ ਅਤੇ ਸੁਝਾਅ ਦਿੱਤਾ ਕਿ ਉਹ ਇਸ ਉਮਰ ਵਿੱਚ ਇੱਕ ਚੰਗਾ ਗਵਈਆ ਸੀ ਤਾਂ ਉਹ ਵਿਅਕਤੀ ਬਿਨ੍ਹਾਂ ਕਿਸੇ ਹਿਚਕਚਾਹਟ ਦੇ ਗਾਉਂਣ ਲੱਗ ਪਿਆ। ਭਾਵੇਂ ਉਹ ਬਹੁਤ ਵਧੀਆ ਨਹੀਂ ਸੀ ਗਾ ਰਿਹਾ। ਇਸੇ ਤਰ੍ਹਾਂ ਜੇਕਰ ਕਿਸੇ ਨੂੰ ਸੰਮੋਹਨ ਅਧੀਨ ਇਹ ਵਿਸ਼ਵਾਸ ਦਿਵਾ ਦੇਈਏ ਕਿ ਉਹ ਆਪਣੀ ਪਹਿਲੀ ਜ਼ਿੰਦਗੀ ਵਿੱਚ ਹੈ, ਤਾਂ ਜੋ ਕੁਝ ਵੀ ਉਹ ਦੱਸੇਗਾ ਉਹ ਕੇਵਲ ਟੁੱਟੀ ਭੱਜੀ ਕਲਪਨਾ ਹੀ ਹੋਵੇਗੀ, ਸੰਮੋਹਕ ਪਿਛਲ-ਮੋੜਾ ਪੁਨਰ -ਜਨਮ ਨੂੰ ਸਾਬਤ ਨਹੀਂ ਕਰਦਾ ਸਗੋਂ ਇਹ ਦੱਸਦਾ ਹੈ ਕਿ ਕਿਵੇਂ ਕੁਝ ਵਿਅਕਤੀ ਇਹ ਵਿਸ਼ਵਾਸ ਕਰਨ ਲੱਗ ਪੈਂਦੇ ਹਨ ਕਿ ਉਨ੍ਹਾਂ ਦਾ ਇਹ ਦੂਸਰਾ ਜਨਮ ਹੈ ਤੇ ਪਹਿਲੇ ਜਨਮ ਨੂੰ ਉਹ ਯਾਦ ਕਰ ਸਕਦੇ ਹਨ।

ਅਜਨਬੀ ਭਾਸ਼ਾਵਾਂ ਬੋਲਣਾ ਇਕ ਬਿਮਾਰੀ ਹੈ ਜਿਸਨੂੰ 'ਐਗਜੈਨੋਗਲਾਸੀਆ' ਕਿਹਾ ਜਾਂਦਾ ਹੈ। ਕੋਈ ਵੀ ਵਿਅਕਤੀ ਕੋਈ ਅਜਨਬੀ ਭਾਸ਼ਾ ਨਹੀਂ ਬੋਲ ਸਕਦਾ। ਅਸਲ ਵਿੱਚ ਜਾਂ ਤਾਂ ਉਸਨੂੰ ਭਾਸ਼ਾ ਆਉਂਦੀ ਹੈ ਤੇ ਉਹ ਇਹ ਗੱਲ ਲੁਕਾਉਂਦਾ ਹੈ ਤੇ ਜਾਂ ਉਹ ਅਜਿਹੇ ਊਟ ਪਟਾਂਗ ਸ਼ਬਦ ਬੋਲਦਾ ਹੈ, ਜਿਨ੍ਹਾਂ ਨੂੰ ਉਹ ਕੋਈ ਭਾਸ਼ਾ ਮੰਨਦਾ ਹੈ। ਇਸ ਮਾਨਸਿਕ ਬਿਮਾਰੀ ਦਾ ਵੀ ਪੁਨਰ-ਜਨਮ ਨਾਲ ਕੋਈ ਸਬੰਧ ਨਹੀਂ।

ਵਿਗਿਆਨ ਨੇ ਪੁਨਰ ਜਨਮ ਦੇ ਸੰਕਲਪ ਨੂੰ ਰੱਦ ਕੀਤਾ ਹੈ। ਤਰਕਸ਼ੀਲ ਲਹਿਰ ਨੇ ਵਿਗਿਆਨਕ ਵਿਚਾਰਾਂ ਦੇ ਪ੍ਰਚਾਰ-ਪ੍ਰਸਾਰ ਲਈ ਅਨੇਕਾਂ ਹੀ ਅਜਿਹੇ ਰਹੱਸਮਈ ਕੇਸਾਂ ਦੀ ਅਸਲੀਅਤ ਜੱਗ ਜਾਹਰ ਕੀਤੀ ਹੈ, ਜਿਨ੍ਹਾਂ ਵਿੱਚ ਪੁਨਰ ਜਨਮ ਦੇ ਭੁਲੇਖੇ ਖੜ੍ਹੇ ਕੀਤੇ ਗਏ ਸਨ। ਪੁਨਰ-ਜਨਮ ਸਬੰਧੀ ਪਾਏ ਜਾਂਦੇ ਸ਼ੰਕਿਆਂ ਨੂੰ ਦੂਰ ਕਰਨ ਲਈ ਇਸ ਪੁਸਤਕ ਵਿੱਚ ਦਿਲਚਸਪ ਵੇਰਵੇ ਦਰਜ ਹਨ।

**PUBLISHED BY**
**TARKSHEEL SOCIETY PUNJAB (REGD.)**
web : www.tarksheel.org

